੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

# ਸੰਤ ਨਿਧਾਨ ਸਿੰਘ ਆਲਿਮ

## (ਜੀਵਨ ਅਤੇ ਸਾਹਿਤ ਰਚਨਾ)

ਸੰਤ ਨਿਧਾਨ ਸਿੰਘ ਆਲਿਮ



(ਸੰਨ ੧੮੮੯ – ੧੬ ਅਕਤੂਬਰ ੧੯੫੬)

ਲੇਖਕ– ਦੇਵਿੰਦਰ ਸਿੰਘ ਗਿਲ (ਜੀਆ ਨੱਥਾ)



ਸੰਤ ਨਿਧਾਨ ਸਿੰਘ ਜੀ ਦੀ ਆਵਾਜ਼ ਵਿਚ ਜਾਦੂ ਸੀ ਜੋ ਹੱਲੇ ਦਾ ਦੀਵਾਨ ਲਗਾ ਕੇ ਹਰ ਕਿਸੇ ਨੂੰ ਕੀਲ ਲੈਂਦੇ ਸਨ।

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

# ਸੰਤ ਨਿਧਾਨ ਸਿੰਘ ਆਲਿਮ

## (ਜੀਵਨ ਅਤੇ ਸਾਹਿਤ ਰਚਨਾ)

**ਦੇਵਿੰਦਰ ਸਿੰਘ ਗਿਲ (ਜੀਆ ਨੱਥਾ)**

**ਟਿੱਕਾ ਤਿਰਲੋਚਨ ਸਿੰਘ**

੪੫ ਪੰਜਾਬੀ ਬਾਗ, ਆਲਿਮ ਨਿਵਾਸ,

ਪਟਿਆਲਾ

ਟੈਲੀਫੋਨ ਨੰ: ੨੧੩੫੯੯

# SANT NIDHAN SINGH AALIM

(Jiwan Ate Sahit Rachna)

By

Devinder Singh Gill

ਪਹਿਲੀ ਵਾਰ – ੧੦੦੦ (੧੯੯੮ ਈ:)



ਪ੍ਰਕਾਸ਼ਕ –
ਟਿੱਕਾ ਤਿਰਲੋਚਨ ਸਿੰਘ
੪੫ ਪੰਜਾਬੀ ਬਾਗ,
ਆਲਿਮ ਨਿਵਾਸ, ਪਟਿਆਲਾ
ਟੈਲੀਫੋਨ ਨੰ: ੨੧੩੫੯੯

ਛਾਪਕ –
ਸਵਾਮੀ ਪ੍ਰਿੰਟਰਜ਼
ਹੈਬੋਵਾਲ ਕਲਾਂ, ਲੁਧਿਆਣਾ।
ਫੋਨ ਨੰ: 0161-470633, 472564
ਫੈਕਸ ਨੰ: 0161-478133

# ਤਤਕਰਾ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

*"ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ।*
*ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ।"*

ਆਮ ਸ਼ਬਦਾਂ ਵਿਚ ਲਿਖਾਰੀ ਉਸਨੂੰ ਕਿਹਾ ਜਾਂਦਾ ਹੈ ਜੋ ਲੋਕਾਂ ਦੀ ਰੁਚੀ ਨੂੰ ਵੇਖਕੇ ਕੁਛ ਕਹਾਣੀਆਂ, ਕਵਿਤਾਵਾਂ, ਗੀਤਾਂ ਨੂੰ, ਲੇਖਾਂ ਨੂੰ ਲਿਖਦਾ ਹੈ ਜਾਂ ਪੁਸਤਕ ਦਾ ਜਾਮਾ ਪਹਿਨਾਉਂਦਾ ਹੈ। ਉਸਦਾ ਇਸ ਗੱਲ ਨਾਲ ਕੋਈ ਵਾਸਤਾ ਨਹੀਂ ਹੁੰਦਾ ਕਿ ਇਸ ਲਿਖਤ ਦੇ ਪੜ੍ਹਨ ਨਾਲ ਪਾਠਕਾਂ ਦੇ ਜੀਵਨ ਉੱਤੇ ਚੰਗਾ ਅਸਰ ਪਏਗਾ ਜਾਂ ਗਲਤ। ਉਸਨੇ ਤਾਂ ਇਹ ਇਕ ਵਪਾਰ ਬਣਾਇਆ ਹੁੰਦਾ ਹੈ, ਵਪਾਰ ਸ਼ਰਾਬ, ਪੋਸਤ, ਅਫੀਮ, ਨਸ਼ੀਲੀਆਂ ਦਵਾਈਆਂ ਦਾ ਹੋਵੇ, ਜਾਂ ਚਰਿੱਤਰ ਗਿਰਾਉਣ ਵਾਲੀ ਫਿਲਮ ਜਾਂ ਹੋਰ ਚੀਜ਼ ਦਾ ਹੋਵੇ, ਜਿਸ ਨਾਲ ਜ਼ਿੰਦਗੀ ਬਰਬਾਦ ਹੋ ਜਾਂਦੀ ਹੈ, ਇਸ ਨਾਲ ਉਸ ਵਪਾਰੀ ਦਾ ਕੋਈ ਮਤਲਬ ਨਹੀਂ। ਉਸਦਾ ਤਾਂ ਸਿਰਫ਼ ਆਪਣੇ ਧੰਦੇ ਨਾਲ ਮਤਲਬ ਹੈ। ਇਸ ਤਰ੍ਹਾਂ ਫਿਲਮਾਂ ਦੇ ਬਹੁਤ ਸਾਰੇ ਨਿਰਮਾਤਾ ਅਤੇ ਨਾਟਕਾਂ ਦੇ ਲਿਖਾਰੀ ਅਤੇ ਨਿਰਦੇਸ਼ਕ ਕਰਦੇ ਹਨ। ਉਹਨਾਂ ਦੀ ਲਾਲਸਾ ਤਾਂ ਸਿਰਫ਼ ਆਪਣੀ ਅਤੇ ਆਪਣੇ ਪਰਿਵਾਰ ਦੀ ਐਸ਼ ਭਰੀ ਜ਼ਿੰਦਗੀ ਬਿਤਾਉਣ ਤੋਂ ਹੁੰਦੀ ਹੈ, ਬੇਸ਼ਕ ਲਿਖਾਰੀ ਦੀ ਲਿਖਤ ਪੜ੍ਹ ਕੇ, ਨਾਟਕ, ਡਰਾਮਾ, ਫਿਲਮ ਵੇਖ ਕੇ ਗੁੰਡਾਗਰਦੀ ਉਪਜੇ, ਨੌਜੁਆਨਾਂ ਦੇ ਚਰਿੱਤਰ ਗਿਰ ਜਾਣ, ਡਾਕੇ ਵੱਜਣ, ਗਰੀਬ ਕੁਚਲੇ ਜਾਣ, ਬੁਰਛਾਗਰਦੀ ਫੈਲੇ। ਉਨ੍ਹਾਂ ਦਾ ਇਸ ਨਾਲ ਕੋਈ ਮਤਲਬ ਨਹੀਂ। ਉਨ੍ਹਾਂ ਨੇ ਤਾਂ ਲੋਕਾਂ ਨੂੰ ਅੰਨੇ ਬਣਾ ਕੇ, ਮੂਰਖ ਬਣਾ ਕੇ ਠੱਗਣਾ ਹੈ। ਕਈ ਇਸ ਤਰ੍ਹਾਂ ਦੇ ਲਿਖਾਰੀ ਵੀ ਹਨ, ਜੋ ਆਪ ਕੁਰਾਹੇ ਪੈ ਆਪਣੀ ਜ਼ਿੰਦਗੀ ਬਰਬਾਦ ਕਰ ਚੁੱਕੇ ਹੁੰਦੇ ਹਨ ਅਤੇ ਉਹ ਆਪਣੀਆਂ ਲਿਖਤਾਂ ਰਾਹੀਂ ਆਪਣੇ ਸੁਆਦ ਦੀ ਚਰਚਾ ਕਰਕੇ ਅਨੇਕਾਂ ਦੀ ਸਵਾਦਲੀ ਜ਼ਿੰਦਗੀ ਨੂੰ ਬਰਬਾਦ ਕਰ ਦਿੰਦੇ ਹਨ।

ਇਸ ਤਰ੍ਹਾਂ ਹੀ ਜਿਹੜੇ ਖਾਣ ਪੀਣ ਦੀਆਂ ਵਸਤਾਂ ਦੇ ਵਪਾਰੀ ਹਨ,

ਉਨ੍ਹਾਂ ਦਾ ਇਹ ਮਤਲਬ ਨਹੀਂ ਕਿ ਸਾਡੇ ਵੱਲੋਂ ਬਣਾਈਆਂ ਚੀਜ਼ਾਂ ਲੋਕਾਂ ਨੂੰ ਬੀਮਾਰੀਆਂ ਤਾਂ ਨਹੀਂ ਲਾਉਣਗੀਆਂ, ਨਵੇਂ ਜੰਮ ਰਹੇ ਬੱਚੇ ਕਮਜ਼ੋਰ ਤਾਂ ਨਹੀਂ ਹੋ ਜਾਣਗੇ, ਜੁਆਨਾਂ ਦੀ ਜ਼ਿੰਦਗੀ ਕੁਰਾਹੇ ਤਾਂ ਨਹੀਂ ਪੈ ਜਾਏਗੀ। ਉਨ੍ਹਾਂ ਨੂੰ ਤਾਂ ਮਤਲਬ ਧਨ ਕਮਾਉਣ ਤੋਂ ਹੈ, ਬੇਸ਼ਕ ਵਸਤਾਂ ਵਿੱਚ ਜਿਤਨੀ ਮਰਜ਼ੀ ਘਟੀਆ ਤੋਂ ਘਟੀਆ ਮਿਲਾਵਟ ਕਰਨੀ ਪਵੇ, ਜਿਸ ਨਾਲ ਨਾ ਕਿਸੇ ਦਾ ਧਰਮ ਰਹੇ ਨਾ ਸਿਹਤ ਰਹੇ।

ਪਰ ਗੁਰਬਾਣੀ ਦੇ ਕਰਤਾ ਨੇ ਇਹੋ ਜਿਹੇ ਵਪਾਰੀਆਂ ਦੀ ਨਿੰਦਾ ਕੀਤੀ ਹੈ, ਜਿਹੜੇ ਵਪਾਰੀ ਗੁਰੂ ਦੇ ਸ਼ਬਦ ਦਾ ਵਪਾਰ ਕਰਦੇ ਹਨ ਉਨ੍ਹਾਂ ਨੂੰ ਧੰਨ ਕਿਹਾ ਹੈ–

*"ਇਹ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰ।*
*ਧਨੁ ਵਾਪਾਰੀ ਨਾਨਕ ਭਾਈ ਮੇਲਿ ਕਰੇ ਵਾਪਾਰੁ।"*

ਇਕ ਹੋਰ ਤਰ੍ਹਾਂ ਦੇ ਲਿਖਾਰੀ ਹੁੰਦੇ ਹਨ ਜੋ ਵੇਖਦੇ ਹਨ ਕਿ ਮਜ਼ਲੂਮ ਲਿਤਾੜੇ ਜਾਂਦੇ ਹਨ, ਇਸਤਰੀ ਤੇ ਗਰੀਬ ਕੁੜੀਆਂ ਦੀ ਮਾਲ–ਡੰਗਰ ਵਾਂਗ ਵਿਕਰੀ ਹੋ ਰਹੀ ਹੈ– ਨੌਜੁਆਨ ਦਾ ਆਚਰਣ ਗਿਰ ਰਿਹਾ ਹੈ, ਧਰਮ ਖ਼ਤਮ ਹੋ ਰਿਹਾ ਹੈ, ਬੇਨਿਆਂਈ ਜ਼ੋਰਾਂ 'ਤੇ ਹੈ, ਆਗੂ ਕੁਰਾਹੇ ਪੈ ਕੇ ਜਨਤਾ ਨੂੰ ਕੁਰਾਹੇ ਪਾ ਰਹੇ ਹਨ। ਦੇਸ਼ ਗੁਲਾਮੀ ਵਲ ਅਤੇ ਪਤਨ ਵਲ ਵਧ ਰਿਹਾ ਹੈ ਤਾਂ ਅਜਿਹੇ ਕਵੀ/ ਲੇਖਕ ਇਹਨਾਂ ਨੂੰ ਸਹਿਣ ਨਹੀਂ ਕਰ ਸਕਦੇ, ਉਹ ਇਸ ਸਭ ਕਾਸੇ ਦੇ ਉਲਟ ਕਲਮ ਚੁੱਕ ਲੈਂਦੇ ਹਨ ਅਤੇ ਆਪਣੀ ਕਲਮ ਦੁਆਰਾ ਅਜਿਹੀਆਂ ਕੁਰੀਤੀਆਂ ਨੂੰ ਲੋਕਾਂ ਸਾਹਮਣੇ ਕਵਿਤਾ, ਕਹਾਣੀ ਵਾਰਤਿਕ, ਡਰਾਮੇ ਅਤੇ ਫਿਲਮਾਂ ਰਾਹੀਂ ਪੇਸ਼ ਕਰਦੇ ਹਨ ਕਿ ਹਰ ਇਕ ਦਾ ਮਨ ਇਨ੍ਹਾਂ ਕੁਰੀਤੀਆਂ ਤੋਂ ਨਫ਼ਰਤ ਕਰਨ ਲਗ ਜਾਏ ਅਤੇ ਕੋਝੀਆਂ ਹਰਕਤਾਂ ਕਰਨ ਵਾਲੇ ਦੀਆਂ ਕੋਝੀਆਂ ਹਰਕਤਾਂ ਲੋਕਾਂ ਅੱਗੇ ਲਿਆ ਕੇ, ਉਨ੍ਹਾਂ ਦਾ ਨੰਗੇਜ਼ ਲੋਕਾਂ ਸਾਹਮਣੇ ਨੰਗਾ ਕਰਕੇ ਲੋਕਾਂ ਨੂੰ ਉਨ੍ਹਾਂ ਦੇ ਉਲਟ ਉਕਸਾ ਕੇ ਉਨ੍ਹਾਂ ਦੇ ਵਿਰੁੱਧ ਖੜ੍ਹੇ ਕਰ ਦਿੰਦੇ ਹਨ।

ਅਜਿਹੇ ਕਲਮ ਦੇ ਧਨੀ ਦੇਸ਼ ਨੂੰ ਗੁਲਾਮੀ ਵਿੱਚੋਂ ਕੱਢਣ ਲਈ, ਲੋਕਾਂ ਨੂੰ ਕੁਰਾਹੇ ਪਇਆਂ ਨੂੰ ਸਹੀ ਰਸਤੇ 'ਤੇ ਪਾਉਣ ਲਈ, ਲੋਕਾਂ ਨੂੰ ਪ੍ਰਮਾਤਮਾ ਤੋਂ ਟੁੱਟਿਆਂ, ਵਿਸ਼ੇ ਵਿਕਾਰਾਂ ਵਿਚ ਗ੍ਰਸਿਆਂ ਨੂੰ, ਪ੍ਰਮਾਤਮਾ ਨਾਲ ਜੋੜ ਦਿੰਦੇ ਹਨ ਅਤੇ ਸੁਚੱਜਾ ਜੀਵਨ ਜੀਊਣ ਦੀ ਜਾਂਚ ਦਸਕੇ ਗੁਰੂ ਨੂੰ ਮਿਲਾ ਕੇ ਸੁਖ

ਅਤੇ ਸ਼ਾਂਤੀ ਦੇ ਰਾਹ ਪਾ ਦਿੰਦੇ ਹਨ, ਅਜਿਹੇ ਲਿਖਾਰੀਆਂ ਦਾ ਨਿਰਾ ਮਾਇਆ ਨਾਲ ਸੰਬੰਧ ਨਹੀਂ ਹੁੰਦਾ। ਅਜਿਹੇ ਲਿਖਾਰੀ ਮਨ ਦੇ ਬਾਦਸ਼ਾਹ ਹੁੰਦੇ ਹਨ, ਸੱਚੀ ਗੱਲ ਕਹਿਣ ਅਤੇ ਕਰਨ ਲਈ ਇਨ੍ਹਾਂ ਦੇ ਮਨ ਵਿਚ ਕੋਈ ਭੈ ਨਹੀਂ ਹੁੰਦਾ। ਉਹਨਾਂ ਦਾ ਮਨ ਗੁਰੂ ਦੀ ਪਰੇਰਨਾ ਕਰਕੇ ਸ਼ਬਦ ਅਤੇ ਸੁਰਤ ਦੇ ਮੇਲੀ ਹੋ ਚੁੱਕਾ ਹੁੰਦਾ ਹੈ, ਉਹ ਗੁਰੂ ਦੀ ਮਹਿਮਾ ਕਰਦੇ ਹਨ। ਉਨ੍ਹਾਂ ਦੇ ਮਨ ਤਾਂ ਬਾਦਸ਼ਾਹ ਹੁੰਦੇ ਹਨ, ਪਰ ਕੋਲ ਪੈਸੇ ਦਾ ਭਰਪੂਰ ਭੰਡਾਰ ਨਹੀਂ ਹੁੰਦਾ। ਗੁਜ਼ਾਰੇ ਜੋਗਾ ਹੀ ਧੰਨ ਉਨ੍ਹਾਂ ਦੀ ਸੰਤੁਸ਼ਟੀ ਲਈ ਕਾਫ਼ੀ ਹੁੰਦਾ ਹੈ। ਉਨ੍ਹਾਂ ਨੂੰ ਸੱਚੀ ਗੱਲ ਲਿਖਣ ਲਈ ਅਗਰ ਜੀਵਨ ਵੀ ਵਾਰਨਾ ਪਵੇ ਤਾਂ ਉਹ ਧੰਨ ਭਾਗ ਸਮਝਦੇ ਹਨ।

ਅਜਿਹੇ ਇਹ ਸ਼ਰੋਮਣੀ ਲਿਖਾਰੀ, ਕੀਰਤਨੀਏ, ਪ੍ਰਚਾਰਕ ਸਨ ਸੰਤ ਨਿਧਾਨ ਸਿੰਘ ਜੀ 'ਆਲਿਮ', ਜਿਨ੍ਹਾਂ ਨੇ ਆਪਣੀ ਉਸ ਸਮੇਂ ਤੋਂ ਜਦੋਂ ਉਨ੍ਹਾਂ ਦਾ ਮਿਲਾਪ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਹੋਇਆ, ਜਦੋਂ ਤੋਂ ਉਨ੍ਹਾਂ ਨੂੰ ਦੇਹਧਾਰੀ ਗੁਰੂ ਦੀ ਮਹਿਮਾ ਦਾ ਗਿਆਨ ਹੋਇਆ, ਉਦੋਂ ਤੋਂ ਲੈ ਕੇ ਅਖ਼ੀਰ ਤਕ ਪਤਾ ਨਹੀਂ ਕਿੰਨਿਆਂ ਨੂੰ ਨਰਕ ਭਰੀ ਜ਼ਿੰਦਗੀ ਜਿਉਂਦਿਆਂ ਨੂੰ ਸੁਚੱਜੇ ਜੀਵਨ ਜੀਉਣ ਦੀ ਜਾਚ ਦੱਸੀ? ਗੁਰੂ ਦੀ ਸ਼ਰਣ ਵਿਚ ਭੇਜ ਕੇ ਉਨ੍ਹਾਂ ਦਾ ਪ੍ਰਮਾਤਮਾ ਨਾਲ ਮੇਲ ਕਰਾਇਆ। ਕਿਤਨਿਆਂ ਨੂੰ ਮਾਸ ਸ਼ਰਾਬ ਤੋਂ ਰਹਿਤ ਕਰਕੇ ਜੀਵਾਂ ਦੀ ਹੱਤਿਆ ਹੋਣੋਂ ਹਟਾਈ ਅਤੇ ਨੇਕ ਘਰ ਬਰਬਾਦ ਹੁੰਦੇ ਬਚਾਏ ਅਤੇ ਨਿਰਭੈਤਾ ਨਾਲ ਅੰਗਰੇਜ਼ ਸਾਮਰਾਜ ਦਾ ਵਿਰੋਧ ਕਰਕੇ ਭਾਰਤ ਦੇਸ਼ ਦੀਆਂ ਗੁਲਾਮੀ ਦੀਆਂ ਜੰਜ਼ੀਰਾਂ ਨੂੰ ਤੋੜ ਕੇ ਦੇਸ਼ ਅਜ਼ਾਦ ਕਰਵਾ ਕੇ ਭਾਰਤ ਵਾਸੀਆਂ ਨੂੰ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੀ ਗੁਲਾਮੀ ਤੋਂ ਵੀ ਛੁਟਕਾਰਾ ਪਾਉਣ ਲਈ ਗੁਰੂ ਚਰਨਾਂ ਨਾਲ ਜੋੜਿਆ? ਇਹ ਲਿਖਾਰੀ ਇਸ ਤਰ੍ਹਾਂ ਦੇ ਹੁੰਦੇ ਹਨ ਇਹੋ ਜਿਹੇ ਲਿਖਾਰੀਆਂ ਦੀ ਵਰਤੀ ਕਲਮ, ਕਾਗਦ, ਸਿਆਹੀ ਅਤੇ ਉਹ ਆਪ ਧੰਨ ਹੋ ਜਾਂਦੇ ਹਨ, ਇਹੋ ਜਿਹੇ ਕਾਗਜ, ਸਿਆਹੀ, ਕਲਮ ਅਤੇ ਲਿਖਾਰੀ ਦੀ ਲਿਖਤ ਨੂੰ ਲੋਕ ਸਤਿਕਾਰ ਵਜੋਂ ਮੱਥੇ ਟੇਕਦੇ ਹਨ। ਇਹੋ ਜਿਹੇ ਲਿਖਾਰੀਆਂ ਵਾਸਤੇ ਗੁਰਬਾਣੀ ਵਿਚ ਅੰਕਿਤ ਹੈ :–

*"ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ।*
*ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ।*

(ਪੰਨਾ: ੧੨੯੧)

ਇਸ ਤੋਂ ਅੱਗੇ ਲਿਖਾਰੀਆਂ ਦੇ ਧੰਨ ਹੋਣ ਦਾ ਗੁਰਬਾਣੀ ਵਿਚ ਤਰੀਕਾ ਦੱਸਿਆ ਗਿਆ ਹੈ ਕਿ:

*"ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ।।*
*ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ।।*
*ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿਧਾਰਿ।"*

*(ਪੰਨਾ ੬੩੬)*

ਸ੍ਰੀ ਦੇਵਿੰਦਰ ਸਿੰਘ ਗਿਲ ਜੀ ਨੇ ਇਹੋ ਜਿਹੇ ਧੰਨ ਅਖਵਾਉਣ ਵਾਲੇ ਲਿਖਾਰੀਆਂ ਬਾਰੇ ਲਿਖ ਕੇ ਆਪ ਵੀ ਧੰਨ ਹੋ ਗਏ ਹਨ। ਉਨ੍ਹਾਂ ਨੇ ਬਹੁਤ ਮਿਹਨਤ ਕਰਕੇ, ਖੋਜ ਕਰਕੇ 'ਆਲਿਮ' ਜੀ ਬਾਰੇ ਸੰਖੇਪ ਵਿਚ ਕਾਫ਼ੀ ਜਾਣਕਾਰੀ ਭਰਪੂਰ ਇਹ ਪੁਸਤਕ ਪਾਠਕਾਂ ਦੇ ਸਾਹਮਣੇ ਲਿਆਂਦੀ ਹੈ।

ਲਿਖਾਰੀ, ਪਰਚਾਰਕ, ਕਵੀ ਦੀ ਲਿਖਤ ਦੀ ਅਗਰ ਦਾਦ ਦੇ ਦਿੱਤੀ ਜਾਵੇ ਤਾਂ ਉਹ ਅਨੇਕਾਂ ਖ਼ੁਸ਼ੀਆਂ ਹਾਸਲ ਕਰਕੇ ਹੋਰ ਸੱਚੀ ਕਿਰਤ ਲਿਖਣ ਵਾਸਤੇ ਉਤਸ਼ਾਹਿਤ ਹੁੰਦਾ ਹੈ। ਇਸ ਲਈ ਮੈਂ ਪਾਠਕਾਂ ਅੱਗੇ ਅਰਜ਼ ਕਰਦਾ ਹਾਂ ਕਿ ਉਹ ਵੀ ਇਸ ਪੁਸਤਕ ਨੂੰ ਪੜ੍ਹ ਕੇ "ਸ੍ਰੀ ਦੇਵਿੰਦਰ ਸਿੰਘ ਗਿੱਲ" ਜੀ ਦੀ ਖੋਜ ਭਰਪੂਰ ਲਿਖੀ ਕਿਰਤ ਦੀ ਦਾਦ ਦੇਣ।

ਤਰਸੇਮ ਸਿੰਘ ਨਾਮਧਾਰੀ
1-10-1998 ਸ੍ਰੀ ਭੈਣੀ ਸਾਹਿਬ,
ਲੁਧਿਆਣਾ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

# ਕੁਝ ਸ਼ਬਦ

ਇਤਿਹਾਸ ਦੇ ਦਰਪਨ ਵਿੱਚੋਂ ਹਰ ਸਮੇਂ, ਹਰ ਵਿਅਕਤੀ ਲਈ ਖਾਸ ਕਰਕੇ ਮਹਾਨ ਸ਼ਖ਼ਸੀਅਤਾਂ, ਗੁਰੂਆਂ, ਪੀਰਾਂ, ਇਤਿਹਾਸਕ ਖੋਜੀਆਂ, ਵਿਦਵਾਨਾਂ ਲਈ ਇਤਿਹਾਸ ਇਕ ਸ਼ੀਸ਼ਾ ਹੁੰਦਾ ਹੈ, ਜਿਸਦਾ ਕੁਝ ਹਿੱਸਾ ਤਾਂ ਲਿਖਿਆ ਗਿਆ ਹੁੰਦਾ, ਕਾਫ਼ੀ ਹਿੱਸਾ ਉਸ ਸਮੇਂ ਦੇ ਸਮਕਾਲੀਆਂ ਦੇ ਹਿਰਦੇ ਅਤੇ ਜਬਾਨ 'ਤੇ ਹੁੰਦਾ ਹੈ ਜੋ ਅਸਲੀਅਤ ਦੇ ਬਹੁਤ ਨੇੜੇ ਹੁੰਦਾ ਹੈ।

ਸ੍ਰੀ ਦਵਿੰਦਰ ਸਿੰਘ ਜੀ ਗਿਲ ਨੇ ਦੋਹਾਂ ਤਰ੍ਹਾਂ ਦੀ ਜਾਣਕਾਰੀ ਨੂੰ ਇਕੱਤਰ ਕਰਕੇ ਇਹ ਜੋ ਪੁਸਤਕ ਦਾ ਰੂਪ ਦਿੱਤਾ ਹੈ ਇਹ ਇਕ ਵੱਡਮੁੱਲੀ ਚੀਜ ਬਣ ਗਈ ਹੈ। ਅੱਗੇ ਵੀ ਮੈਂ ਸੰਤ ਨਿਧਾਨ ਸਿੰਘ ਆਲਿਮ ਜੀ ਦੀਆਂ ਛਪੀਆਂ ਤੇ ਅਣਛਪੀਆਂ ਕਿਰਤਾਂ ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਵਲੋਂ ਪ੍ਰਵਾਨਤ 'ਨਾਮਧਾਰੀ ਦਰਬਾਰ' ਨੂੰ ਪ੍ਰਕਾਸ਼ਤ ਕਰਨ ਦਾ ਅਧਿਕਾਰ (ਕਾਪੀ ਰਾਈਟ) ਦੇ ਚੁੱਕਾ ਹਾਂ। ਇਸ ਪੁਸਤਕ ਦਾ ਕਾਪੀ ਰਾਈਟ ਵੀ ਉਨ੍ਹਾਂ ਨੂੰ ਦਿੱਤਾ ਜਾਂਦਾ ਹੈ ਅਤੇ ਸਭ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਇਸ ਛੋਟੀ ਪੁਸਤਕ ਨੂੰ ਅਤੇ ਹੋਰ ਆਲਿਮ ਜੀ ਦੀਆਂ ਕਿਰਤਾਂ ਨੂੰ ਨਾ ਕੋਈ ਛਾਪੇ ਨਾ ਕੋਈ ਅਨੁਵਾਦ ਕਰੇ।

ਅਗਰ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਦਾ ਧੰਨਵਾਦ ਨਾ ਕਰਾਂ ਤਾਂ ਸਾਰੀ ਗੱਲ ਹੀ ਅਧੂਰੀ ਰਹਿ ਜਾਵੇਗੀ, ਜਿਨ੍ਹਾਂ ਨੇ ਸਾਨੂੰ ਕਰੀਬ ੪੦-੪੨ ਸਾਲ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰ ਲਈ ਤੜਫਦਿਆਂ ਨੂੰ ਉਨ੍ਹਾਂ ਦੇ ਪਿਆਰ ਦੀ ਸਾਡੇ 'ਤੇ ਬਰਸਾ ਕਰਵਾਈ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਨੇ ਜੋ ਆਲਿਮ ਜੀ ਦੀ ਯਾਦ ਵਿੱਚ 13.10.1998 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਦਰਸ਼ਨ ਦੇਣ ਦੀ ਅਤੇ ਸਾਰੇ ਬੁਲਾਰਿਆਂ ਅਤੇ ਸਾਡੇ ਪਰਵਾਰ ਨੂੰ ਸਨਮਾਨਿਤ ਕਰਨ ਦੀ ਕਿਰਪਾ ਕਰਨੀ ਹੈ ਉਹ ਵੀ ਸਾਡੇ ਵੱਡੇ ਭਾਗਾਂ ਦੀ ਗਲ ਹੈ।

4.10.1998

**ਟਿੱਕਾ ਤ੍ਰਿਲੋਚਨ ਸਿੰਘ**

45 ਪੰਜਾਬੀ ਬਾਗ

ਆਲਿਮ ਨਿਵਾਸ, ਪਟਿਆਲਾ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

# — ਧੰਨਵਾਦ —

ਧੰਨਵਾਦ ਹੈ, ਸੀਤਲਤਾ ਦੇ ਸੋਮੇ, ਗੁਰਸਿਖ ਦਾ ਹਲਤ ਪਲਤ ਸੰਵਾਰਨ ਵਾਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ, ਜਿਹਨਾਂ ਨੇ ਮੇਰੇ 'ਤੇ ਅਪਾਰ ਕਿਰਪਾ ਕਰਕੇ ਮਹਾਨ ਸਾਹਿਤਕਾਰ, ਇਤਿਹਾਸਕਾਰ, ਸੁਘੜ ਜੱਥੇਦਾਰ ਤੇ ਫਰੀਡਮ ਫਾਈਟਰ ਸਵਰਗਵਾਸੀ ਸੰਤ ਨਿਧਾਨ ਸਿੰਘ ਆਲਿਮ ਜੀ ਬਾਰੇ ਇਹ ਛੋਟੀ ਪੁਸਤਕ ਲਿਖਵਾ ਲਈ ਹੈ। ਉਹਨਾਂ ਦੀ ਅਪਾਰ ਕਿਰਪਾ ਤੋਂ ਬਿਨਾਂ ਇਹ ਕਾਰਜ ਕਦੇ ਵੀ ਨਹੀਂ ਸੀ ਹੋਣਾ। ਉਹਨਾਂ ਤੋਂ ਬਿਨਾਂ ਸੰਤ ਤਰਸੇਮ ਸਿੰਘ ਨਾਮਧਾਰੀ ਜੀ ਨਿਜੀ ਸਕੱਤਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਵੀ ਧੰਨਵਾਦੀ ਹਾਂ ਕਿ ਉਹਨਾਂ ਨੇ ਮੇਰੀ ਲਿਖਣ ਪ੍ਰਕ੍ਰਿਆ ਵਿਚ ਮੇਰੀ ਹਰ ਤਰ੍ਹਾਂ ਮਦਤ ਕੀਤੀ ਅਤੇ ਯੋਗ ਸੁਝਾਅ ਦੇਂਦੇ ਰਹੇ। ਇਸ ਤੋਂ ਬਿਨਾਂ ਆਪਣੀ ਪਤਨੀ ਪਰਮਜੀਤ ਕੌਰ ਦਾ ਧੰਨਵਾਦੀ ਹਾਂ ਜਿਸਨੇ ਮੇਰੀ ਲਿਖਣ ਪ੍ਰਕਿਰਿਆ ਨੂੰ ਸਦਾ ਸਲਾਹਿਆ ਹੀ ਹੈ। ਮੈਂ ਸੂਬਾ ਮੇਲਾ ਸਿੰਘ ਜੀ ਅਤੇ ਸੰਤ ਹਰੀ ਸਿੰਘ ਵਡਾਣੀਆਂ ਜੀ ਦਾ ਵੀ ਧੰਨਵਾਦੀ ਹਾਂ ਕਿ ਉਹਨਾਂ ਨੇ ਮੈਨੂੰ ਆਲਿਮ ਜੀ ਬਾਰੇ ਯੋਗ ਜਾਣਕਾਰੀ ਦਿੱਤੀ। ਇਸ ਤੋਂ ਬਿਨਾਂ ਟਿਕਾ ਤਿਰਲੋਚਨ ਸਿੰਘ ਜੀ ਸਪੁੱਤਰ ਸੰਤ ਨਿਧਾਨ ਸਿੰਘ ਆਲਿਮ ਜੀ ਦਾ ਵੀ ਧੰਨਵਾਦੀ ਹਾਂ ਜੋ ਆਪਣੇ ਪਿਤਾ ਜੀ ਬਾਰੇ ਵਡਮੁੱਲੀ ਜਾਣਕਾਰੀ ਸਮੇਂ ਸਮੇਂ ਦੇਂਦੇ ਰਹੇ। ਉਹਨਾਂ ਦੀਆਂ ਕੋਸ਼ਿਸ਼ਾਂ ਸਦਕਾ ਇਹ ਪੁਸਤਕ ਪਾਠਿਕਾਂ ਦੇ ਹੱਥਾਂ ਵਿਚ ਆਈ ਹੈ।

**ਦੇਵਿੰਦਰ ਸਿੰਘ ਗਿਲ**
ਪਿੰਡ— ਜੀਆ ਨੱਥਾ
ਡਾਕ— ਖੁੱਡਾ—੧੪੪੩੦੫
ਜ਼ਿਲ੍ਹਾ— ਹੁਸ਼ਿਆਰਪੁਰ

7.10.1998

# ਸੰਤ ਨਿਧਾਨ ਸਿੰਘ ਆਲਿਮ

## – ਜੀਵਨ ਅਤੇ ਸਾਹਿਤ ਰਚਨਾ

*ਦੇਵਿੰਦਰ ਸਿੰਘ ਗਿਲ (ਜੀਆ ਨੱਥਾ)*

ਸੰਤ ਨਿਧਾਨ ਸਿੰਘ ਆਲਿਮ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨਿੰਨ ਸੇਵਕਾਂ ਵਿੱਚੋਂ ਇਕ ਸਨ। ਸੰਤਾਂ ਨੇ ਸਿਦਕ ਦਿਲੀ ਅਤੇ ਗੁਰੂ 'ਤੇ ਭਰੋਸਾ ਰਖਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਅਪਾਰ ਬਖਸ਼ਿਸ਼ਾਂ ਤੇ ਰਹਿਮਤਾਂ ਜੀਅ ਭਰਕੇ ਪ੍ਰਾਪਤ ਕੀਤੀਆਂ ਸਨ ਅਤੇ ਨਾਮਧਾਰੀ ਪੰਥ ਦੀ ਕੀਰਤੀ ਨੂੰ ਸਾਰੇ ਜਗਤ ਵਿਚ ਚਮਕਾਇਆ। ਉਹ ਸੱਚੇ ਗੁਰ ਸਿੱਖ ਤਾਂ ਸਨ ਹੀ, ਪਰੰਤੂ ਇਸਦੇ ਨਾਲ ਹੀ ਉਹ ਅੱਛੇ ਵਿਦਵਾਨ ਸਾਹਿਤਕਾਰ ਵੀ ਸਨ, ਉਹਨਾਂ ਜਿਹਾ ਵਿਦਵਾਨ, ਸਾਹਿਤਕਾਰ, ਕੀਰਤਨੀਆ, ਪ੍ਰਚਾਰਕ ਅਤੇ ਦੇਸ਼ ਭਗਤ ਹਰ ਗ਼ਲੀ ਮੁਹੱਲੇ ਜਾਂ ਕਸਬੇ, ਸ਼ਹਿਰ ਵਿਚ ਪੈਦਾ ਨਹੀਂ ਹੁੰਦਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਮਾਂ ਜੱਦੋ-ਜਹਿਦ ਅਤੇ ਸੰਘਰਸ਼ ਭਰਿਆ ਸੀ। ਆਜ਼ਾਦੀ ਪ੍ਰਾਪਤੀ ਦਾ ਸੰਗ੍ਰਾਮ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕੀਤਾ ਸੀ, ਉਹ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਪ੍ਰਚੰਡ ਰੂਪ ਵਿਚ ਸਾਹਮਣੇ ਆ ਗਿਆ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨੂੰ ਹਿੰਦੋਸਤਾਨੀਆਂ ਨੇ ਪੂਰਨ ਰੂਪ ਵਿਚ ਅਪਨਾ ਲਿਆ ਸੀ ਅਤੇ ਸਤਿਗੁਰਾਂ ਤੋਂ ਪ੍ਰੇਰਨਾ ਲੈ ਕੇ ਹਿੰਦੋਸਤਾਨੀ, ਅੰਗਰੇਜ਼ ਦੇ ਖ਼ਿਲਾਫ਼ ਉੱਠ ਖਲੋਤੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਨਾਮਧਾਰੀ ਜਗਤ ਨੂੰ ਦੋ ਮੋਰਚਿਆਂ 'ਤੇ ਜੱਦੋ ਜਹਿਦ ਕਰਨੀ ਪੈ ਰਹੀ ਸੀ। ਪਹਿਲਾ ਮੋਰਚਾ ਅੰਗਰੇਜ਼ ਸਰਕਾਰ ਵਿਰੁੱਧ ਸੀ ਅਤੇ ਦੂਜਾ ਮੋਰਚਾ ਆਪਣੇ ਦੇਸੀ ਭਰਾਵਾਂ ਸਿੰਘ ਸਭਾ ਦੇ ਸਿਧਾਂਤ ਦੇ ਧਾਰਨੀਆਂ ਵਿਰੁੱਧ ਲਗਾਇਆ ਗਿਆ ਸੀ ਜੋ ਨਾਮਧਾਰੀ ਇਤਿਹਾਸ ਨੂੰ ਤੋੜ ਮਰੋੜ ਕਰਕੇ ਪੇਸ਼ ਕਰ ਰਹੇ ਸਨ। ਇਸ ਤੋਂ ਬਿਨਾਂ ਇਕ ਹੋਰ ਤੀਜਾ ਪੱਖ ਨਾਮਧਾਰੀ ਇਤਿਹਾਸ ਤੇ ਸਾਹਿਤ ਦੀ ਸਾਂਭ ਸੰਭਾਲਦਾ ਸੀ, ਜਿਸ ਵਲ ਸਤਿਗੁਰੂ

ਜੀ ਨੂੰ ਵਿਸ਼ੇਸ਼ ਧਿਆਨ ਦੇਣਾ ਪਿਆ ਸੀ। ਸਤਿਗੁਰਾਂ ਨੇ ਨਾਮਧਾਰੀ ਇਤਿਹਾਸ ਦੀ ਸਾਂਭ ਸੰਭਾਲ ਲਈ ੧੯੨੦ ਈਸਵੀ ਵਿਚ ਸਤਿਜੁਗ ਅਖ਼ਬਾਰ ਦੀ ਪ੍ਰਕਾਸ਼ਨਾ ਅਰੰਭ ਕੀਤੀ ਅਤੇ ਫਿਰ ਉਹਨਾਂ ਦੀ ਪ੍ਰੇਰਨਾ ਤੇ ਬਖਸ਼ਿਸ਼ ਸਦਕਾ ਅਨੇਕ ਕਵੀ, ਵਾਰਤਕ ਲਿਖਾਰੀ, ਜੱਥੇਦਾਰ ਅਤੇ ਸੰਪਾਦਕ ਪੈਦਾ ਹੋਏ ਜਿਨ੍ਹਾਂ ਵਿਚ ਸੰਤ ਨਿਧਾਨ ਸਿੰਘ 'ਆਲਿਮ' ਜੀ ਵੀ ਸਨ ਜੋ ਆਯੂ ਪ੍ਰਯੰਤ ਸਤਿਗੁਰਾਂ ਦੀ ਕਿਰਪਾ ਦੇ ਪਾਤਰ ਬਣੇ ਰਹੇ।

## ਸੰਤ ਜੀ ਨਾਮਧਾਰੀ ਕਿਵੇਂ ਬਣੇ ?

ਸੰਤ ਨਿਧਾਨ ਸਿੰਘ ਜੀ ਦੇ ਮੁੱਢਲੇ ਜੀਵਨ ਬਾਰੇ ਸਾਨੂੰ ਬਹੁਤ ਘਟ ਗਿਆਨ ਹੈ, ਉਹਨਾਂ ਦੇ ਕੁਝ ਕੁ ਜੀਵਨ ਸਮਾਚਾਰ ਹੀ ਮਿਲਦੇ ਹਨ। ਸੰਤਾਂ ਰਚਿਤ "ਗੁਰੂ ਪਦ ਪ੍ਰਕਾਸ਼" (ਤਿੰਨ ਹਿੱਸੇ– ੧੯੯੮ ਈਸਵੀ ਦੀ ਐਡੀਸ਼ਨ) ਵਿਚ ਉਹਨਾਂ ਦੇ ਸਪੁੱਤਰ ਟਿੱਕਾ ਤਰਲੋਚਨ ਸਿੰਘ ਅਨੁਸਾਰ ਸੰਤ ਨਿਧਾਨ ਸਿੰਘ 'ਆਲਿਮ' ਜੀ ਦਾ ਜਨਮ ਸ੍ਰ. ਸੋਹਣ ਸਿੰਘ ਦੇ ਘਰ ਬਰਮਾ ਵਿਚ ੧੮੮੯ ਈ: ਨੂੰ ਹੋਇਆ ਜੋ ਉਸ ਸਮੇਂ ਫੌਜ ਵਿਚ ਨੌਕਰ ਸਨ। ਸੰਤਾਂ ਦੀ ਮਾਤਾ ਜੀ ਦਾ ਨਾਮ ਇੰਦ ਕੌਰ ਸੀ। ਉਹਨਾਂ ਦਾ ਪਿੰਡ ਲੋਪੋਕੇ ਤਹਿਸੀਲ ਅਜਨਾਲਾ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਸੀ, ਉਹ ਜੱਟਾਂ ਦੇ ਔਲਖ ਗੋਤਰ ਨਾਲ ਸੰਬੰਧ ਰਖਦੇ ਸਨ। ਸੰਤਾਂ ਦੇ ਮੁੱਢਲੇ ਜੀਵਨ ਬਾਰੇ ਕੁਝ ਵੀ ਪਤਾ ਨਹੀਂ ਲਗਦਾ, ਏਨਾ ਅਵਸ਼ ਪਤਾ ਲਗਦਾ ਹੈ ਕਿ ਉਹ ਸੂਝ ਅਵਸਥਾ ਸਮੇਂ ਆਪਣੇ ਪਿਤਾ ਵਾਂਗ ਅੰਗਰੇਜ਼ ਸਰਕਾਰ ਦੀ ਫੌਜ ਵਿਚ ਭਰਤੀ ਹੋ ਗਏ ਅਤੇ ਹੋਰ ਸਿੱਖਾਂ ਵਾਂਗ ਸਿੰਘ ਸਭਾ ਦੇ ਖਿਆਲ ਵਾਲੇ ਸਿੱਖਾਂ ਵਾਂਗ "ਗ੍ਰੰਥ ਗੁਰੂ" ਦੇ ਸਿਧਾਂਤ ਦੇ ਕੱਟੜ ਹਾਮੀ ਹੋ ਗਏ। ਆਪ ਜੀ ਕਿਵੇਂ ਨਾਮਧਾਰੀ ਬਣੇ ? ਇਸ ਬਾਰੇ ਉਹਨਾਂ ਨੇ ਆਪਣੀ ਮੁਬਾਰਕ ਕਲਮ ਨਾਲ ਸਤਿਜੁਗ ਅਖ਼ਬਾਰ ਦੇ "ਸੰਤ ਅੰਕ" ਭਾਗ ਪਹਿਲਾ ਦੇ ਸਫਾ ੧੦੩ 'ਤੇ "ਆਪਣੀ ਕਹਾਣੀ" ਸਿਰਲੇਖ ਹੇਠ ਜੋ ਕੁਝ ਲਿਖਿਆ ਸੀ, ਇੱਥੇ ਧੰਨਵਾਦ ਸਹਿਤ ਅੰਕਿਤ ਕੀਤਾ ਜਾ ਰਿਹਾ ਹੈ :–

"ਮੇਰੇ ਪਹਿਲੇ ਖਯਾਲ ਓਨ੍ਹਾਂ ਸਿੱਖਾਂ ਵਰਗੇ ਹੀ ਸਨ, ਜੋ ਕਿ ਆਮ ਸਿੱਖਾਂ ਦੇ ਘਰ ਪੈਦਾ ਹੋਣ ਵਾਲੀ ਸੰਤਾਨ ਦੇ ਹੁੰਦੇ ਹਨ। ਮੈਂ ਆਪਣੇ ਆਪ

ਨੂੰ ਸਿੰਘ ਸਭੀਆ ਮੰਨਦਾ ਸਾਂ ਅਤੇ ਨਾਮਧਾਰੀਆਂ ਨੂੰ ਉਨ੍ਹਾਂ ਅੱਖਾਂ ਨਾਲ ਹੀ ਵੇਖਦਾ ਸਾਂ, ਜਿਨ੍ਹਾਂ ਨਾਲ ਸਿੰਘ ਸਭੀਏ, ਨਾਮਧਾਰੀਆਂ ਨੂੰ ਵੇਖਦੇ ਹਨ। ਮੇ ਰੇ ਪਿਤਾ ਜੀ ਦਾ ਨਾਮ ਸ੍ਰ. ਸੋਹਣ ਸਿੰਘ ਸੀ, ਜਿਨ੍ਹਾਂ ਨੇ ਬਰਮਾ ਵਿੱਚ ੩੦ ਸਾਲ ਫੌਜੀ ਨੌਕਰੀ ਕੀਤੀ ਸੀ। ਆਪ ਫਸਟ ਗ੍ਰੇਡ ਜਮਾਂਦਾਰ ਸਨ ਅਤੇ ਸੂਬੇ ਦਾਰੀ ਦਾ ਨੰਬਰ ਸੀ, ਪਰ ਭਾਗਾਂ ਦੀ ਗੱਲ, ਆਪ ਸ਼ਰਾਬ ਪੀ ਕੇ ਕਮਾਨ ਅਫ਼ਸਰ ਨਾਲ ਵਧ ਘਟ ਹੋ ਪਏ, ਜਿਸ ਦੋਸ਼ ਵਿਚ ਆਪ ਦਾ ਕੋਰਟ ਮਾਰਸ਼ਲ ਹੋ ਗਿਆ। (ਜਿਸਦਾ ਮਤਲਬ ਏਹ ਹੈ ਕਿ ਆਪ ਦਾ ਕੇਸ ਫੌਜੀ ਅਦਾਲਤ ਦੇ ਸਪੁਰਦ ਕੀਤਾ ਗਿਆ) ਫੌਜੀ ਅਦਾਲਤ ਨੇ ਆਪਦਾ ਨਾਮ ਕਟ ਦਿੱਤਾ। ਇਹਨਾਂ ਦਿਨਾਂ ਵਿੱਚ ਮੈਂ ਵੀ ਆਪ ਦੇ ਪਾਸ ਫੌਜੀ ਸਿਪਾਹੀ ਸਾਂ ਅਤੇ ਦਫ਼ਤਰ ਵਿੱਚ ਬਤੌਰ ਕਲਰਕ ਦੇ ਕੰਮ ਕਰਦਾ ਸਾਂ। ਪਿਤਾ ਜੀ ਨੇ ਦਰਖ਼ਾਸਤ ਕਰਕੇ ਮੇਰਾ ਨਾਮ ਵੀ ਕਟਾ ਲਿਆ। ਏਹ ੧੯੧੪ ਈ: ਦੀ ਗੱਲ ਹੈ। ਪਿਤਾ ਜੀ ਨੇ ਪਿਨਸ਼ਨ ਵਾਸਤੇ ਰਹਿਮ ਦੀ ਦਰਖਾਸਤ ਕੀਤੀ, ਪਰ ਉਹ ਮਨਜ਼ੂਰ ਨਾ ਹੋਈ। ਛੇਕੜ ਅਸੀਂ ਦੋਵੇਂ ਪਿਓ ਪੁਤ੍ਰ ਆਪਣੇ ਪਿੰਡ (ਲੋਪੋਕੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਆਪਣੇ ਘਰ) ਆ ਗਏ।

ਮੇਰੇ ਭਾਈ ਧਿਆਨ ਸਿੰਘ ਦੇ ਘਰ ਪੁੱਤਰ (ਜਰਨੈਲ ਸਿੰਘ) ਪੈਦਾ ਹੋਇਆ, ਜਿਸਦੇ ਪਾਠ ਦਾ ਭੋਗ ਪੈਣ ਦੇ ਸਮੇਂ ਮੇਰੇ ਮਾਤਾ (ਇੰਦ ਕੌਰ ਜੀ) ਨੇ ਮੈਨੂੰ ਆਗਯਾ ਕੀਤੀ,– 'ਪੁਤ੍ਰ ਪਿੰਡ ਤੋਂ ਦੂਜੇ ਬੰਨੇ ਭਾਈ ਸੁੰਦਰ ਸਿੰਘ ਕਾਰੀਗਰ ਦੇ ਕਾਰਖ਼ਾਨੇ ਬਾਬਾ ਕੇਸਰ ਜੀ ਮੁਹਾਵੇ ਵਾਲੇ ਆਏ ਹੋਏ ਹਨ, ਤੇ ਚੇਲੇ ਕਿਆਂ ਵਾਲੇ ਮਹੰਤ ਬਿਸ਼ਨ ਸਿੰਘ ਜੀ ਵੀ ਨਾਲ ਹਨ। ਉਹਨਾਂ ਨੂੰ ਜਾ ਕੇ ਅਰਜ ਕਰਕੇ ਲੈ ਆ, ਮੈ ਗੁਸਤਾਖ਼ੀ ਭਰੇ ਲਹਿਜ਼ੇ ਵਿਚ ਆਖਿਆ ਤੇ ਭਲਾ ਬੇਬੇ ਜੀ! ਮੈਂ ਕੂਕਿਆਂ ਨੂੰ ਕਿਉਂ ਸੱਦ ਲਿਆਵਾਂ ? ਤੇ ਕਿਲੀ ਆਂਹਦੇ ਹੈਨ, ਸੁਖਾ ਪੀ ਛੱਡਦਾ ਹੈ ਤੇ ਪਿੰਡੋ ਪਿੰਡੀ ਭੌਂਦਾ ਫਿਰਦਾ ਹੈ। ਮੈਂ ਇਕ ਦਿਨ ਟਪਿਆਲੇ (ਲੋਪੋਕਿਆਂ ਦੇ ਕੋਲ ਇਕ ਛੋਟਾ ਜਿਹਾ ਪਿੰਡ ਹੈ) ਗਿਆ ਸਾਂ, ਓਥੇ ਕੂਕਿਆਂ ਦੇ ਦੀਵਾਨ ਵਿਚ ਮੈਂ ਬਾਬੇ ਨੂੰ ਵੀ ਵੇਖਿਆ ਸੀ, ਸਿਰ ਤੇ ਪੱਗ ਹੈ ਨਹੀਂ ਸੀ, ਕੇਸਾਂ ਦੀਆਂ ਛੋਟੀਆਂ ਛੋਟੀਆਂ ਬੋਰੀਆਂ ਸਨ। ਗਿੱਟਿਆਂ ਤਾਈਂ ਖੱਦਰ ਦਾ ਚੋਲਾ ਸੀ ਤੇ ਦੀਵਾਨ ਵਿਚ ਖਲੋਕੇ ਕਮਲ ਛਾਣਨ ਡਿਹਾ ਹੋਇਆ

ਸੀ। ਗੱਲਾ ਤੇ ਉਹ ਅਲਵਲੱਲੀਆਂ ਹੀ ਕਰਦਾ ਸੀ ਪਰ ਲੋਕੀ ਂ ਬੜੇ ਧਿਆਨ ਨਾਲ ਉਹਦੇ ਮੂੰਹ ਵਲ ਤਕ ਰਹੇ ਸਨ। ਉਹ ਆਖਦਾ ਸੀ, ਮੂਸਾ ਆਇਆ, ਈਸਾ ਆਇਆ...... ਰਾਮ ਆਇਆ..... ਰਹੀਮ ਆਇਆ...... ਨਾਨਕ ਆਇਆ...... ਗੁਰੂ ਗੋਬਿੰਦ ਸਿੰਘ ਜੀ ਦਾ ਵੀ ਅੱਧਾ ਨਾਂ ਲੈ ਕੇ ਆਖਦਾ ਸੀ..... ਆਇਆ। ਕਦੇ ਕਦੇ ਅੱਲਾ ਅੱਲਾ ਕਰਨ ਲਗ ਪੈਂਦਾ ਸੀ। ਮੈਨੂੰ ਤਾਂ ਉਹ ਚੰਗਾ ਨਹੀ ਂ ਸੀ ਲਗਦਾ। ਮਾਤਾ ਜੀ! ਭਲਾ ਏਹੋ ਜਿਹੇ ਪਾਗਲਾਂ ਬਿਨਾਂ ਸਾਡਾ ਘਰ ਨਹੀ ਂ ਸ਼ੋਭਦਾ ? ਜੇ ਤੁਸੀ ਂ ਆਖੋ ਤਾਂ ਮੈਂ ਸਾਰੇ ਪਿੰਡ ਨੂੰ ਇਕੱਠਾ ਕਰ ਲਿਔਂਦਾ ਹਾਂ ਪਰ ਕੂਕਿਆਂ ਨੂੰ ਮੈਂ ਨਹੀ ਂ ਜੇ ਸੱਦਣ ਜਾਣਾਂ। ਮੇਰੀ ਮਾਤਾ ਨੇ ਮੈਨੂੰ ਮਜਬੂਰ ਕੀਤਾ, ਜਿਸ ਕਰਕੇ ਮੈਨੂੰ ਜਾਣਾ ਪਿਆ। ਮੈਂ ਆਪਣੀ ਪਿਆਰੀ ਮਾਤਾ ਦਾ ਕਿੰਨਾਂ ਕੁ ਜਸ ਗਾਵਾਂ ਜਿਸਨੇ ਮੈਨੂੰ ਬਦੋ ਬਦੀ ਸਾਧ ਸੰਗਤ ਵਲ ਤੋਰਿਆ ?

ਭਾਈ ਸੁੰਦਰ ਸਿੰਘ ਜੀ ਸਾਡੇ ਨਗਰ ਵਿਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਇਕ ਪ੍ਰੇਮੀ ਗੁਰ ਸਿੱਖ ਸਨ। ਆਪ ਦੇ ਪਿਤਾ ਬਾਬਾ ਦੇਵਾ ਸਿੰਘ ਜੀ ਵੀ ਅਚਰਜ ਸਾਧੂ ਸਨ। ਏਹ ਖਾਨਦਾਨ ਲੋਪੋਕਿਆਂ ਵਿਚ ਨਾਮਧਾਰੀਆਂ ਦਾ ਆਦੀ ਪ੍ਰਵਾਰ ਸੀ। ਭਾਈ ਸੁੰਦਰ ਸਿੰਘ ਜੀ ਐਸੇ ਸਿਦਕੀ ਸਨ, ਕਿ ਪੰਜਾਂ ਛੇਆਂ ਸਾਲਾਂ ਦਾ ਪੁਤ ਰਾਤ ਨੂੰ ਚੜ੍ਹਾਈ ਕਰ ਗਿਆ, ਪਰ ਕਿਸੇ ਨੂੰ ਪਤਾ ਤਕ ਨਹੀ ਂ ਲੱਗਣ ਦਿੱਤਾ। ਸਵੇਰੇ ਪਿੰਡ ਵਿੱਚ ਇਕ ਸਿੱਖ ਦੀ ਲੜਕੀ ਦਾ ਅਨੰਦ ਕਾਰਜ ਕਰਾਣਾ ਸੀ। ਆਪ ਢੋਲਕੀ ਬੜੀ ਸੁੰਦਰ ਵਜਾਂਦੇ ਹੁੰਦੇ ਸਨ (ਆਪ ਦਾ ਇੱਕੋ ਹੀ ਪੁੱਤਰ ਕਰਤਾਰ ਸਿੰਘ ਹੈ ਜੋ ਲਖਨਊ ਵਿਹਾਰ ਕਰਦਾ ਹੈ ਤੇ ਢੋਲਕੀ ਸੋਹਣੀ ਵਜਾਂਦਾ ਹੈ) ਭਾਈ ਸੁੰਦਰ ਜੀ ਵਾਰਾ ਵੀ ਸੋਹਣਾ ਲਾਇਆ ਕਰਦੇ ਸਨ। ਆਪਨੇ ਅੰਮ੍ਰਿਤ ਵੇਲੇ ਮੋਏ ਹੋਏ ਪੁੱਤ ਨੂੰ ਘਰ ਛੱਡ ਕੇ ਅਨੰਦ ਕਾਰਜ ਦਾ ਕੰਮ ਭੁਗਤਾਇਆ। ਭੋਗ ਪੈਣ ਤੋਂ ਪਿੱਛੋਂ ਹੱਥ ਜੋੜ ਕੇ ਅਰਜ ਕੀਤੀ ਸਾਧ ਸੰਗਤ ਜੀ ! ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਬਖ਼ਸ਼ਿਆ ਹੋਇਆ ਭੁਜੰਗੀ ਉਨ੍ਹਾਂ ਦੇ ਚਰਨਾਂ ਵਿਚ ਪਹੁੰਚ ਗਿਆ ਹੈ, ਆਪ ਸਭ ਦਰਸ਼ਨ ਦੇਵੋ ਤੇ ਉਸਦਾ ਸਸਕਾਰ ਕਰ ਆਵੀਏ। ਸਭ ਸੰਗਤ ਹੈਰਾਨ ਹੋ ਗਈ। ਸਭ ਆਖਣ ਭਾਈ ਧੰਨ ਸਿੱਖ ਦਾ ਜੇਰਾ ਹੈ, ਘਰ ਪੁਤ ਮੋਇਆ

ਪਿਆ ਹੈ ਤੇ ਆਪ ਅਨੰਦ ਕਰੌਂਦਾ ਫਿਰਦਾ ਹੈ, ਉੱਥੋਂ ਹੀ ਢੋਲਕੀ ਗਲ ਵਿਚ ਪਾ ਲਈ ਤੇ ਸ਼ਬਦ ਕੀਰਤਨ ਕਰਦੇ ਹੋਏ ਆਪਣੇ ਘਰ ਆਏ। ਲੜਕੇ ਦਾ ਪੂਰਨ ਗੁਰਮਤ ਅਨੁਸਾਰ ਦਾਹ ਸੰਸਕਾਰ ਕੀਤਾ। ਹੁਣ ਵੀ ਆਪਦੇ ਭਾਈ ਸਾਵਣ ਸਿੰਘ ਜੀ ਗੁਰੂ ਘਰ ਦੇ ਸ਼ਰਧਾਲੂ ਸੇਵਕਾਂ ਵਿੱਚੋਂ ਹਨ।

ਏਨਾਂ ਦੇ ਕਾਰਖ਼ਾਨੇ ਦੇ ਪਿਛਲੇ ਪਸਾਰ (ਸਬਾਤ) ਵਿਚ ਸੰਗਤ ਜੁੜੀ ਹੋਈ ਸੀ। ਬਾਬਾ ਕੇਸਰ ਜੀ ਮਹਾਰਾਜ ਮੰਜੇ 'ਤੇ ਸਰ੍ਹਾਣੇ ਵਲ ਬੈਠੇ ਹੋਏ ਸਨ, ਤੇ ਸ੍ਰੀ ਮਾਨ ਮਹੰਤ ਬਿਸ਼ਨ ਸਿੰਘ ਜੀ ਚੇਲੇਕਿਆਂ ਵਾਲੇ ਪਵਾਂਦੀ ਵਲ ਬੈਠੇ ਸਨ। ਮੰਜੇ ਦੇ ਅੱਗੇ ਸਫਾਂ 'ਤੇ ਸਾਧ ਸੰਗਤ ਬੈਠੀ ਸੀ, ਜੋ ਕਿ ਠਾਕੁਰ ਜੀ ਦੇ ਬਚਨ ਬੜੀ ਸ਼ਰਧਾ ਨਾਲ ਸੁਣ ਰਹੀ ਸੀ, ਮੈਂ ਅਜੇ ਨਵਾਂ-ਨਵਾਂ ਬਰਮਾ 'ਚੋਂ ਆਇਆ ਸਾਂ, ਚੀਨੀ ਅਲਪਾਕੇ ਦਾ ਕੋਟ, ਦੋਹਰੀ ਫਿਫਟੀ ਵਾਲੀ ਪੱਗ, ਲੱਕ ਪਜ਼ਾਮਾ ਚੂੜੀਦਾਰ, ਬੂਟ ਕੱਸੇ ਹੋਏ ਤੇ ਹੱਥ ਵਿੱਚ ਚਾਂਦੀ ਦੇ ਸੰਮ ਵਾਲੀ ਸੋਟੀ, ਮੈਂ ਬੂਹੇ ਵਿਚ ਖਲ੍ਹੋ ਕੇ ਆਕੜ ਕੇ ਆਖਿਆ- "ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ।" ਏਸ ਸੰਤ ਮੰਡਲ ਵਿਚ ਏਸ ਤ੍ਰੀਕੇ ਦੀ ਫਤਿਹ ਅਸਚਰਜ ਦ੍ਰਿਸ਼ਟੀ ਨਾਲ ਤੱਕੀ ਗਈ, ਠਾਕਰ ਜੀ ਮਹਾਰਾਜ ਨੇ ਮੇਰੇ ਵੱਲ ਇਕ ਖਾਸ ਅੰਦਾਜ਼ ਨਾਲ ਤਕ ਕੇ, ਇਕ ਖਾਸ ਲਹਿਜੇ ਵਿਚ ਬਚਨ ਕੀਤਾ- *"ਆ ਪੁਤ ਆ ਗਿਆ ਏਂ ?"*

ਆਪ ਦਾ ਏਹ ਪ੍ਰਸ਼ਨ ਕਿਸੇ ਕੋਮਲ ਭਾਵ ਦਾ ਨਮੂਨਾ ਅਤੇ ਮੇਰੇ ਪਿਛਲੇ ਜੀਵਨ ਨੂੰ ਖ਼ਤਮ ਕਰਕੇ ਨਵੀਂ ਜ਼ਿੰਦਗੀ ਅਰੰਭ ਕਰਨ ਦਾ ਸ੍ਰੀ ਗਣੇਸ਼ ਸੀ, ਏਨ੍ਹਾਂ ਸ਼ਬਦਾਂ ਦੇ ਮੇਰੇ ਕੰਨਾਂ ਦੇ ਰਸਤੇ ਮਨ ਮੰਦਰ ਵਿਚ ਪ੍ਰਵੇਸ਼ ਕਰਦਿਆਂ ਹੀ ਮੇਰੇ ਅੰਦਰ ਝਰਨਾਟ ਜੇਹੀ ਛਿੜ ਪਈ, ਮੈਂ ਓਸੇ ਵੇਲੇ ਬੇਸੁਧ ਹੋ ਕੇ ਧਰਤੀ 'ਤੇ ਡਿਗ ਪਿਆ। ਦੋ ਢਾਈ ਘੰਟਿਆਂ ਪਿੱਛੋਂ ਮੈਨੂੰ ਹੋਸ਼ ਆਈ ਤੇ ਆਪਣੀ ਨਵੀਂ ਹਾਲਿਤ ਨੂੰ ਵੇਖ ਕੇ ਹੈਰਾਨ ਹੋ ਗਿਆ। ਪੱਗ ਲੱਥੀ ਹੋਈ, ਕੇਸ ਖਿਲਰੇ ਹੋਏ, ਦੰਦਾਂ 'ਚੋਂ ਲਹੂ ਵਗੇ, ਗੋਡੇ ਗਿੱਟੇ ਤੇ ਅਰਕਾਂ ਛਿੱਲੀਆਂ ਹੋਈਆਂ, ਪਰ ਰਸਨਾ ਵਿੱਚੋਂ ਭਜਨ ਫਰਨ ਫਰਨ ਫੁਰੇ, ਮੈਨੂੰ ਐਉਂ ਜਾਪੇ ਜਿਵੇਂ ਮੈਂ ਪਹਿਲੋਂ ਵਾਲਾ ਨਹੀਂ ਬਲਕੇ ਮੇਰੀ ਕਾਇਆ ਪਲਟ ਗਈ ਹੈ। ਮੈਂ ਪੜ੍ਹਦਾ ਹੁੰਦਾ ਸਾਂ- "ਪਰਾ ਕਲੇਜੇ ਛੇਕ" ਅਤੇ - "ਆਕਲ ਬਿਕਲ ਭਈ" ਸੋ ਅਜ ਮੈਂ

ਆਪਣੇ 'ਤੇ ਹੀ ਇਹ ਤੁਕਾਂ ਘਟਦੀਆਂ ਅਨੁਭਵ ਕੀਤੀਆਂ। ਸੁਖ! ਮੈਨੂੰ ਏਹ ਪਤਾ ਲਗ ਗਿਆ, ਕਿ ਬਾਬੇ ਨੇ ਮੈਨੂੰ ਆਪਣੇ ਬਚਨ ਰੂਪ ਅਣੀਆਲੇ ਤੀਰ ਨਾਲ ਘਾਇਲ ਕੀਤਾ ਹੈ, ਬਿਨਾਂ ਤਲਵਾਰ ਦੇ ਬਿਨਾਂ ਤੀਰ ਤੋਂ ਕਿਸੇ ਦੀ ਅਜੇਹੀ ਦਸ਼ਾ ਹੋਈ, ਨਾ ਮੈਂ ਅਜ ਤੱਕ ਵੇਖੀ ਸੀ, ਤੇ ਨਾ ਹੀ ਸੁਣੀ ਸੀ, ਹੁਣ ਮੈਨੂੰ ਇਕ ਆਰਿਫ ਦੇ ਏਨ੍ਹਾਂ ਮਿਸ਼ਰਿਆਂ ਦੀ ਸਮਝ ਪਈ ਕਿ–

***"ਸੈਫ ਹੋ ਜਿਸਕੀ ਜ਼ਬਾਂ, ਸ਼ਮਸ਼ੀਰ ਕੀ ਹਾਜਤ ਨਹੀਂ,***
***ਸਾਫ ਹੋ ਜਿਸਕੀ ਨਿਗਾਹ, ਉਸੇ ਤੀਰ ਕੀ ਹਾਜ਼ਤ ਨਹੀਂ।"***

ਮੈਂ ਆਪਣੇ ਜੀਵਣ ਵਿਚ ਪਹਿਲੀ ਵਾਰ ਇਹ ਭਾਣਾ ਆਪਣੇ 'ਤੇ ਹੀ ਵਰਤਿਆ ਡਿੱਠਾ, ਕੋਲ ਦਿਆਂ ਤੋਂ ਮੈਨੂੰ ਪਤਾ ਲਗਾ ਕਿ ਮੈਂ ਪਿਛਲੇ ਜਨਮਾਂ ਦੀਆਂ ਗੱਲਾਂ ਕਰਕੇ ਨਾਮ ਦੀ ਬਖ਼ਸ਼ਸ਼ ਮੰਗਦਾ ਸਾਂ, ਤੇ ਠਾਕੁਰ ਜੀ ਮਹਾਰਾਜ ਨੇ ਸ੍ਰੀ ਮਾਨ ਮਹੰਤ ਬਿਸ਼ਨ ਸਿੰਘ ਜੀ ਨੂੰ ਆਗਯਾ ਕਰਕੇ ਮੇਰੇ ਕੰਨ ਵਿਚ– "ਨਾਮ ਮੰਤ੍ਰ" ਦੀ ਫੂਕ ਮਰਵਾ ਦਿੱਤੀ, ਮੈਂ ਹੋਸ਼ ਵਿਚ ਹੁੰਦਾ ਤਾਂ ਸ਼ਾਇਦ ਮੈਂ ਏਸ ਫੂਕ ਦਾ ਸਖ਼ਤ ਵਿਰੋਧ ਕਰਦਾ ਅਤੇ ਇਸਨੂੰ 'ਕੰਨਾ ਮੰਨਾ ਕੁਰਰ' ਹੀ ਆਖਦਾ, ਪਰ ਜਾਣੀ ਜਾਣ ਬਾਬੇ ਨੇ ਪਹਿਲੋਂ ਹੀ ਅਜੇਹਾ ਕਲੋਰੋਫਾਰਮ ਸੁੰਘਾ ਦਿੱਤਾ, ਜਿਸਦੇ ਪ੍ਰਭਾਵ ਹੇਠ ਮੈਨੂੰ ਪਤਾ ਹੀ ਨਹੀਂ ਲਗ ਸਕਿਆ ਕਿ ਕਦੋਂ ਇਹ ਇਲਾਹੀ ਦਾਤ ਮੇਰੇ ਕਰਨ ਛਿਦ੍ਰ ਦੀ ਰਾਹੀਂ ਮੇਰੇ ਮਨ ਮੰਦਰ ਵਿਚ ਪ੍ਰਵੇਸ਼ ਕਰ ਗਈ ਹੈ।" ਇਉਂ ਸਰਦਾਰ ਨਿਧਾਨ ਸਿੰਘ ਆਲਿਫ ਜੀ ਸਰਦਾਰ ਤੋਂ ਸੰਤ ਬਣੇ ਭਾਵ ਸਿੰਘ ਸਭਾਈ ਖਿਆਲ ਤਿਆਗ ਕੇ ਸੰਤਾਂ ਦੀ ਕਿਰਪਾ ਨਾਲ ਨਾਮਧਾਰੀ ਸੰਤ ਬਣ ਗਏ।

## ਸੰਤ ਨਿਧਾਨ ਸਿੰਘ ਜੀ ਪੰਥ ਪ੍ਰਚਾਰਕ ਤੇ ਜੱਥੇਦਾਰ

ਕਿੱਥੇ ਉਹ ਦਿਨ ਸਨ ਕਿ ਸੰਤ ਜੀ, ਨਾਮਧਾਰੀਆਂ ਨੂੰ ਟਿਚਕਾਰਾਂ ਕਰਿਆ ਕਰਦੇ ਸਨ, ਪਰੰਤੂ ਕੇਸਰ ਕਿੱਲੀ ਠਾਕਰ ਮੁਹਾਵੇ ਵਾਲਿਆਂ ਦੀ ਕਿਰਪਾ ਸਦਕਾ ਉਹ ਗੁਰਮੁਖ ਹੋ ਕੇ ਪੰਥ ਪ੍ਰਚਾਰਕਾਂ ਦੇ ਮੋਹਰੀਆਂ ਵਿੱਚ ਸ਼ਾਮਲ ਹੋ ਗਏ, ਉਹਨਾਂ ਦੇ ਸਮੇਂ ਆਪ ਜੀ ਜੈਸਾ ਕੋਈ ਹੋਰ ਵਿਦਵਾਨ ਨਹੀਂ ਸੀ,

ਜੋ ਆਪ ਜੀ ਦਾ ਸਾਨੀ ਹੋਵੇ। ਜਦੋਂ ਉਹ ਦੀਵਾਨ ਲਗਾਇਆ ਕਰਦੇ ਸਨ ਤਾਂ ਸਿੱਖ ਸਾਹਿਤ ਤੋਂ ਬਿਨਾਂ ਉਹ ਇਸਲਾਮੀ ਸਾਹਿਤ ਅਤੇ ਹਿੰਦੂ ਧਾਰਮਿਕ ਗ੍ਰੰਥਾਂ ਦੇ ਐਸੇ ਐਸੇ ਢੁੱਕਵੇਂ ਪ੍ਰਮਾਣ ਦਿਆ ਕਰਦੇ ਸਨ ਕਿ ਸਰੋਤੇਂ ਉਹਨਾਂ ਦਾ ਦੀਵਾਨ ਸੁਣਕੇ ਕੀਲੇ ਜਾਂਦੇ, ਵਜਦ ਵਿਚ ਆ ਜਾਂਦੇ ਅਤੇ ਮਸਤਾਨੇ ਪੰਡਾਲ ਵਿਚ ਲੋਟ ਪੋਟ ਹੋ ਜਾਇਆ ਕਰਦੇ ਸਨ। ਉਹਨਾਂ ਦੇ ਬੋਲਾਂ ਦਾ ਐਸਾ ਪ੍ਰਭਾਵ ਹੁੰਦਾ ਸੀ, ਕਿ ਵਿਰੋਧੀ ਪੱਖ ਵਾਲੇ ਦੀ ਝੱਟ ਹੀ ਤਸੱਲੀ ਹੋ ਜਾਇਆ ਕਰਦੀ ਸੀ। ਪ੍ਰੀਤਮ ਸਿੰਘ ਕਵੀ ਜੀ ਪੁਸਤਕ "ਬੀਤੇ ਦੀਆਂ ਪੈੜਾਂ" (ਦੂਜਾ ਹਿੱਸਾ), ਸਫਾ ੨੦ 'ਤੇ ਆਲਿਮ ਜੀ ਬਾਰੇ ਇਸ ਪ੍ਰਕਾਰ ਲਿਖਦੇ ਹਨ :—

"ਆਲਿਮ ਜੀ ਬਾਰੇ ਦੋ ਗੱਲਾਂ। ਮੇਰੇ ਆਪਣੇ ਤਅਲਕਾਤ ਵੀ ਸ੍ਰੀ ਆਲਿਮ ਜੀ ਨਾਲ ਬਹੁਤ ਗੂੜ੍ਹੇ ਸਨ। ਬਚਪਨ ਵਿਚ ਮੈਂ ਉਹਨਾਂ ਦੀ ਕਲਮ ਦੇ ਚਮਤਕਾਰ ਤਾਂ 'ਗੁਰਪਦ ਪ੍ਰਕਾਸ਼' ਦੀ ਰਚਨਾ ਸਮੇਂ ਵੇਖੇ। ਬਾਅਦ ਵਿਚ ਜਦੋਂ ਭਾਈ ਸੇਵਾ ਸਿੰਘ ਜੀ ਨਾਲ ਗੁਰੂ ਪਦ ਨਿਰਣੈ ਉੱਤੇ ਬਹਿਸ ਛਿੜੀ ਤਾਂ ਵੀ ਉਹਨਾਂ ਦੀ ਇਲਮੀਅਤ ਪੱਖ ਪੇਸ਼ ਕਰਨ ਦੀ ਮੋਹਕ ਸ਼ਕਤੀ ਤੇ ਅਕਟ ਪ੍ਰਮਾਣਾਂ ਦੁਆਰਾ ਆਪਣੇ ਮਤ ਦੀ ਪੁਸ਼ਟੀ ਦੀ ਅਪਾਰ ਸ਼ਕਤੀ ਵੇਖੀ। ਸ੍ਰੀ ਭੈਣੀ ਸਾਹਿਬ ਵਿਚ ਜਦੋਂ ਕਿਤੇ ਆਲਿਮ ਜੀ ਦਾ ਕੀਰਤਨ ਹੁੰਦਾ ਤਾਂ ਲੋਕੀ ਸੋ ਕੰਮ ਛੱਡ ਕੇ ਵੀ ਦੀਵਾਨ ਵਿਚ ਪਹੁੰਚ ਜਾਂਦੇ। ਏਨੇ ਰਸ ਭਿੰਨੇ ਕੀਰਤਨ ਹੁੰਦੇ ਕਿ ਪਬਲਿਕ ਉਨ੍ਹਾਂ ਦੀ ਆਵਾਜ਼ ਸੁਣਨ ਨੂੰ ਤਾਂਘਦੀ ਰਹਿੰਦੀ। ਆਪਣੀਆਂ ਵਿਆਖਿਆਵਾਂ ਵਿੱਚ ਉਹ ਪਤਲੀ ਅਤੇ ਮੋਟੀ ਆਵਾਜ਼ ਦੀ ਵਰਤੋਂ ਇਸ ਪ੍ਰਕਾਰ ਕੀਤਾ ਕਰਦੇ, ਜਿਵੇਂ ਦੋ ਸੱਜਣ ਇੱਕੋ ਸਟੇਜ 'ਤੇ ਬੋਲ ਰਹੇ ਹੋਣ। ਪੰਡਤ ਗੋਪਾਲ ਸਿੰਘ ਹੁਰਾਂ ਦੇ ਕਥਨ ਵਿੱਚੋਂ ਕਦੇ—ਕਦੇ ਉਹਨਾਂ ਦਾ ਬੋਲਣ ਢੰਗ ਡਲਕਦਾ ਹੈ।"

ਉਹਨਾਂ ਦਿਨਾਂ ਵਿਚ ਅਜ ਵਾਂਗ ਹਾਈ ਪਾਵਰ ਲਾਊਡ ਸਪੀਕਰਾਂ ਦਾ ਕੋਈ ਪ੍ਰਬੰਧ ਨਹੀਂ ਸੀ ਹੋਇਆ ਕਰਦਾ, ਪਰ ਫਿਰ ਵੀ ਸੰਤਾਂ ਦੀ ਆਵਾਜ਼ ਦੂਰ ਸਰੋਤਿਆਂ ਤਕ ਬਿਨਾਂ ਮਾਈਕ ਤੋਂ ਪਹੁੰਚਿਆ ਕਰਦੀ ਸੀ ਅਤੇ ਸਰੋਤੇ ਮੰਤਰ ਮੁਗਧ ਹੋਈ ਘੰਟਿਆਂ ਬੱਧੀ ਬੈਠੇ ਰਿਹਾ ਕਰਦੇ ਸਨ।

## ਸਾਹਿਤਕ ਤੇ ਇਤਿਹਾਸਕ ਕਿਰਤਾਂ—

ਸੰਤ ਨਿਧਾਨ ਸਿੰਘ ਜੀ ਨੇ ਆਪਣੇ ਜੀਵਨ ਕਾਲ ਵਿਚ ਅਨੇਕ ਪੁਸਤਕਾਂ, ਲੇਖਾਂ ਅਤੇ ਕਵਿਤਾਵਾਂ ਦੀ ਰਚਨਾ ਕੀਤੀ, ਜਿਹਨਾਂ ਵਿੱਚੋਂ ਬਹੁਤ ਸਾਰੀਆਂ ਸਾਡੀ ਲਾਪਰਵਾਹੀ ਕਾਰਨ ਹਨੇਰੇ ਦੀ ਬੁੱਕਲ ਵਿੱਚ ਗਵਾਚ ਗਈਆਂ ਹਨ, ਉਹਨਾਂ ਵਿੱਚੋਂ ਕੁਝ ਇਕ ਇਸ ਪ੍ਰਕਾਰ ਹਨ :—

**(ੳ)** <u>ਗੁਰੂ ਪਦ ਪ੍ਰਕਾਸ਼</u> :— ਸੰਤ ਜੀ ਨੇ ਸਤਿਜੁਗ ਅਖ਼ਬਾਰ ਦੇ ਸੰਮਤ ੧੯੮੮ ਦੇ ਬਸੰਤ ਅੰਕ ਲਈ ਇਕ ਲੇਖ "ਅਤਯੰਤ ਲੋੜੀਂਦਾ ਨਿਰਨਾ" ਪ੍ਰਕਾਸ਼ਿਤ ਹੋਇਆ ਸੀ, ਜਿਸ ਵਿੱਚ ਵਿਸਥਾਰ ਸਹਿਤ ਲਿਖਿਆ ਸੀ ਕਿ ਦਸਮ ਗੁਰੂ ਜੀ ਨਾਂਦੇੜ ਵਿਚ ਜੋਤੀ ਜੋਤ ਨਹੀਂ ਸਮਾਏ ਅਤੇ ਨਾ ਹੀ ਉਹਨਾਂ ਨੇ ਆਦਿ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਦਿੱਤੀ ਸੀ। ਉਹ ਲੇਖ ਦਾ ਨਾਮਧਾਰੀ ਜਗਤ ਨੇ ਸਵਾਗਤ ਕੀਤਾ ਪਰੰਤੂ ਪੰਥ ਤੋਂ ਬਾਹਰ ਦੂਜੇ ਲੋਕਾਂ ਨੇ ਇਸਦਾ ਵਿਰੋਧ ਕੀਤਾ ਅਤੇ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਹੋਣ ਵਾਲੀ ਅਖ਼ਬਾਰ "ਖਾਲਸਾ ਸਮਾਚਾਰ" ਦੇ ਸੰਪਾਦਕ ਭਾਈ ਸੇਵਾ ਸਿੰਘ ਜੀ ਨੇ ਜਹਾਦ ਛੇੜ ਦਿੱਤਾ ਅਤੇ ਲੜੀਵਾਰ ਲੇਖਾਂ ਦੁਆਰਾ ਆਲਿਮ ਜੀ ਦੀ ਲਿਖਤ ਦਾ ਖੰਡਨ ਕਰਨਾ ਸ਼ੁਰੂ ਕੀਤਾ, ਉਹ ਸਾਰੇ ਲੇਖ 'ਖਾਲਸਾ—ਸਮਾਚਾਰ' ਵਿਚ ਪ੍ਰਕਾਸ਼ਤ ਹੋਣੇ ਸ਼ੁਰੂ ਹੋਏ। ਅੱਗੋਂ ਭਾਈ ਸੇਵਾ ਸਿੰਘ ਦੇ ਲੇਖਾਂ ਦੇ ਜਵਾਬ ਲੜੀਵਾਰ ਲੇਖਾਂ ਰਾਹੀਂ ਆਲਿਮ ਜੀ ਦੇਣ ਲਗ ਪਏ, ਉਹਨਾਂ ਦੇ ਲੇਖ 'ਸਤਿਜੁਗ' ਅਖ਼ਬਾਰ ਵਿਚ ਛਪਦੇ। ਬਾਅਦ ਵਿਚ ਆਲਿਮ ਜੀ ਦੇ ਉਹ ਸਾਰੇ ਲੇਖ 'ਗੁਰੂ ਪਦ ਪ੍ਰਕਾਸ਼' ਸਿਰਲੇਖ ਹੇਠ ਤਿੰਨ ਜਿਲਦਾਂ ਵਿੱਚ ਸਤਿਜੁਗ ਅਖ਼ਬਾਰ ਨੇ ਪ੍ਰਕਾਸ਼ਤ ਕੀਤੇ ਸਨ। ਪਹਿਲੇ ਦੋ ਹਿੱਸਿਆਂ ਦਾ ਜਵਾਬ ਭਾਈ ਸੇਵਾ ਸਿੰਘ ਜੀ ਨੇ "ਖਾਲਸਾ ਸਮਾਚਾਰ" ਅਖ਼ਬਾਰ ਵਿਚ ਲੇਖਾਂ ਦੇ ਰੂਪ ਵਿਚ ਦਿੱਤਾ ਸੀ। ਉਸ ਤੋਂ ਬਾਅਦ ਆਲਿਮ ਜੀ ਨੇ ਜਦੋਂ ਤੀਜਾ ਹਿੱਸਾ ਲਿਖਿਆ ਤਾਂ ਉਹਨਾਂ ਦੀ ਵਿਦਵਤਾ ਪੂਰਬਕ ਲਿਖੀ ਪੁਸਤਕ ਦਾ ਕੋਈ ਵੀ ਵਿਦਵਾਨ ਜਵਾਬ ਦੇ ਨਾ ਸਕਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤਾਂ ਨੂੰ ਬਹੁਤ ਖ਼ੁਸ਼ੀਆਂ ਬਖ਼ਸ਼ੀਆਂ ਅਤੇ ੫੦੦ ਰੁਪਏ ਮਾਇਆ ਵੀ ਬਖ਼ਸ਼ੀ ਜਦੋਂ ਕਿ ਉਸ ਸਮੇਂ ੫੦੦ ਰੁਪਏ ਦੀ ੫੦੦ ਮਣ ਕਣਕ ਆ ਜਾਇਆ ਕਰਦੀ ਸੀ। ੧੯੯੮ ਈਸਵੀ ਵਿੱਚ

ਨਾਮਧਾਰੀ ਦਰਬਾਰ ਨੇ ਉਹ ਤਿੰਨ ਜਿਲਦਾਂ ਨੂੰ ਇੱਕੋ ਜਿਲਦ ਵਿੱਚ ਪ੍ਰਕਾਸ਼ਤ ਕਰਕੇ ਆਲਿਮ ਜੀ ਦੀ ਯਾਦ ਨੂੰ ਮੁੜ ਤਾਜ਼ਾ ਕਰ ਦਿੱਤਾ ਹੈ।

**(ਅ) ਸਿੱਖ ਧਰਮ ਤੇ ਮਾਸ :–** ਇਸ ਪੁਸਤਕ ਵਿਚ ਵਿਦਵਾਨ ਲਿਖਾਰੀ ਨੇ ਸਿੱਖ ਧਰਮ ਦੇ ਧਾਰਮਿਕ ਤੇ ਇਤਿਹਾਸਕ ਗ੍ਰੰਥਾਂ ਦੇ ਹਵਾਲਿਆਂ ਨਾਲ ਸਿੱਧ ਕਰ ਦਿੱਤਾ ਹੈ ਕਿ ਸਿੱਖ ਧਰਮ ਵਿੱਚ ਸਿੱਖਾਂ ਨੂੰ ਮਾਸ ਖਾਣਾ ਵਿਵਰਜਤ ਹੈ, ਚਾਹੇ ਉਹ ਝਟਕਾ ਹੋਵੇ ਜਾਂ ਕੁੱਠਾ। ਸਿੱਖ ਧਰਮ ਦੇ ਗ੍ਰੰਥਾਂ ਤੋਂ ਬਿਨਾਂ ਵਿਦਵਾਨ ਲਿਖਾਰੀ ਨੇ ਬੁਧ ਮੱਤ, ਜੈਨ ਮੱਤ, ਇਸਲਾਮ ਅਤੇ ਹਿੰਦੂਆਂ ਦੇ ਗ੍ਰੰਥਾਂ ਦੇ ਹਵਾਲੇ ਦੇ ਕੇ ਸਿੱਧ ਕੀਤਾ ਹੈ ਕਿ ਮਾਸ ਆਹਾਰ ਇਨਸਾਨ ਦਾ ਆਹਾਰ ਨਹੀਂ ਹੈ। ਇਸ ਪੁਸਤਕ ਦੀ ਤੀਜੀ ਐਡੀਸ਼ਨ ਨਾਮਧਾਰੀ ਦਰਬਾਰ ਨੇ ੧੯੮੪ ਈਸਵੀ ਵਿਚ ਪ੍ਰਕਾਸ਼ਤ ਕੀਤੀ ਸੀ ਅਤੇ ਇਸਦੇ ੧੨੬ ਸਫੇ ਹਨ।

**(ੲ) ਸੂਤਰ ਦਰਸ਼ਨ :–** ਇਹ ੫੧ ਸਫੇ ਦੀ ਪੁਸਤਕ ਆਲਿਮ ਜੀ ਨੇ ਛਪਵਾਈ ਸੀ ਜੋ 'ਸਤਿਜੁਗ' ਅਖ਼ਬਾਰ ਸ੍ਰੀ ਭੈਣੀ ਸਾਹਿਬ ਨੇ ਪ੍ਰਕਾਸ਼ਤ ਕੀਤੀ ਸੀ। ਇਸ ਪੁਸਤਕ ਵਿੱਚ ਆਲਿਮ ਜੀ ਨੇ ਕੂਕਿਆਂ ਦੀ ਮਸਤੀ ਦਾ ਜ਼ਿਕਰ ਕਰਕੇ ਉਸਨੂੰ ਇਤਿਹਾਸਕ ਗ੍ਰੰਥਾਂ ਦੀ ਕਸਵਟੀ 'ਤੇ ਠੀਕ ਦਰਸਾਇਆ ਹੈ ਅਤੇ ਦੀਵਾਨ ਵਿੱਚ ਮਸਤਾਨਿਆਂ ਦੀਆਂ ਪੱਗਾਂ ਲੱਥ ਜਾਣੀਆਂ ਤੇ ਕੇਸ ਖੁੱਲ੍ਹ ਜਾਣੇ ਅਤੇ ਮਸਤਾਨੀ ਹਾਲਤ ਵਿੱਚ ਹਵਨ ਕੁੰਡ ਵਿੱਚ ਛਲਾਂਗ ਲਗਾ ਦੇਣੀ ਪਰੰਤੂ ਭੋਰਾ ਵੀ ਅਗਨੀ ਦਾ ਸੇਕ ਨਾ ਲੱਗਣਾ ਆਦਿਕ ਸੂਤਰ ਦੀ ਹਾਲਤ ਨੂੰ ਬੜੇ ਵਿਦਵਤਾ ਪੂਰਬਕ ਲਿਖਿਆ ਹੈ, ਮਾਨੋ ਕੁੱਜੇ ਵਿਚ ਸਮੁੰਦਰ ਬੰਦ ਕਰ ਦਿੱਤਾ ਹੈ।

**(ਸ) ਜੁਗ ਪਲਟਾਊ ਸਤਿਗੁਰੂ :–** ਇਹ ਪੁਸਤਕ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਨਾਲ ਸੰਬੰਧਤ ਹੈ, ਜਿਸਨੂੰ ਪਹਿਲੀ ਵਾਰ ਨਾਮਧਾਰੀ ਸਭਾ, ਸੂਬਾ ਦਿੱਲੀ ਨੇ ੧੯੪੭ ਈਸਵੀ ਵਿੱਚ ਪ੍ਰਕਾਸ਼ਤ ਕੀਤਾ ਸੀ, ਇਹ ਪੁਸਤਕ ਦੋਬਾਰਾ ਅਜੇ ਤਕ ਪ੍ਰਕਾਸ਼ਤ ਨਹੀਂ ਹੋਈ, ਨਾਮਧਾਰੀ ਦਰਬਾਰ ਨੂੰ ਚਾਹੀਦਾ ਹੈ ਕਿ ਇਹ ਪੁਸਤਕ ਦੀ ਪ੍ਰਕਾਸ਼ਨਾ ਕਰੇ, ਇਸ ਵਿੱਚ ਪਹਿਲੀ ਵਾਰ ਸਰਕਾਰੀ ਕਾਗਜ਼ਾਤ ਨੂੰ ਵਾਚ ਕੇ ਸਤਿਗੁਰਾਂ ਦੇ ਇਤਿਹਾਸ ਨੂੰ ਲਿਖਿਆ ਹੈ,

ਪੁਸਤਕ ਦੇ ੨੭੮ ਸਫ਼ੇ ਹਨ।

(ਹ) <u>ਨਾਮਧਾਰੀ ਸਿਧਾਂਤ ਪ੍ਰਦਰਸ਼ਨ</u> :— ਇਹ ਸੰਤਾਂ ਦੀ ਇਕ ਛੋਟੀ ਅਣਪ੍ਰਕਾਸ਼ਤ ਰਚਨਾ ਹੈ, ਜਿਸ ਵਿਚ ਨਾਮਧਾਰੀ ਸਿਧਾਂਤਾਂ ਦਾ ਪ੍ਰਚਾਰ ਕੀਤਾ ਗਿਆ ਹੈ। ਇਸ ਪੁਸਤਕ ਨੂੰ ਹੁਣ ਆਲਿਮ ਦੇ ਸਪੁੱਤਰ ਟਿਕਾ ਤਿਰਲੋਚਨ ਸਿੰਘ ਜੀ ਨੇ ਪ੍ਰਕਾਸ਼ਤ ਕਰਾਇਆ ਹੈ।

ਸੂਬਾ ਮੇਲਾ ਸਿੰਘ ਜੀ ਨੇ ਇਕ ਹੋਰ ਪੁਸਤਕ ਦੀ ਦਸ ਪਾਈ ਹੈ ਕਿ ਆਲਿਮ ਜੀ ਨੇ ਹਵਨ ਯੱਗ ਬਾਰੇ ਵੀ ਇਕ ਪੁਸਤਕ ਤਿਆਰ ਕੀਤੀ ਸੀ, ਉਹ ਪੁਸਤਕ ਛਪੀ ਜਾਂ ਨਹੀਂ ਇਸ ਬਾਰੇ ਕੁਝ ਪਤਾ ਨਹੀਂ ਲਗਦਾ ਅਤੇ ਇਹ ਵੀ ਪਤਾ ਨਹੀਂ ਕਿ ਉਹ ਖਰੜਾ ਕਿੱਥੇ ਗਿਆ ?

ਇਹਨਾਂ ਤੋਂ ਬਿਨਾਂ ਇਕ ਹੋਰ ਪੁਸਤਕ 'ਰੂਹਾਨੀ ਟੈਲੀਫੋਨ' ਦੀ ਰਚਨਾ ਵੀ ਕੀਤੀ ਸੀ। ਇੱਥੇ ਹੀ ਬਸ ਨਹੀਂ ਸ੍ਰੀ ਗੁਰਬਖ਼ਸ਼ ਸਿੰਘ ਸਮਸ਼ੇਰ ਝਬਾਲੀਏ ਦੀ ਪੁਸਤਕ "ਸ਼ਹੀਦੀ ਜੀਵਨ" ਅਨੁਸਾਰ ਉਹਨਾਂ ਨੇ ਇਕ ਕਿੱਸਾ "ਸਾਕਾ ਨਨਕਾਣਾ ਸਾਹਿਬ" ਵੀ ਲਿਖਿਆ ਸੀ। ਇਹਨਾਂ ਪੁਸਤਕਾਂ ਤੋਂ ਬਿਨਾਂ ਉਹਨਾਂ ਨੇ ਅਨੇਕ ਸਾਹਿਤਕ ਅਤੇ ਇਤਿਹਾਸਕ ਲੇਖਾਂ ਦੀ ਰਚਨਾ ਕੀਤੀ ਜੋ ਸਤਿਜੁਗ ਅਖ਼ਬਾਰ ਅਤੇ ਹੋਰ ਸਮਾਚਾਰ ਪੱਤਰਾਂ ਵਿੱਚ ਵੀ ਛਪਦੇ ਰਹੇ, ਪਰੰਤੂ ਅਣਗਹਿਲੀ ਕਾਰਨ ਉਹਨਾਂ ਦੇ ਅਨੇਕ ਲੇਖ ਅਲੋਪ ਹੋ ਚੁੱਕੇ ਹਨ। ਕੁਝ ਕੁ ਲੇਖਾਂ ਦੀ ਲਿਸਟ ਅੰਤਿਕਾ ਵਿੱਚ ਦਰਜ ਹੈ।

## ਸੰਤ ਨਿਧਾਨ ਸਿੰਘ ਜੀ ਇਕ ਸੁਘੜ ਸੰਪਾਦਕ

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਪਾਰ ਕਿਰਪਾ ਦੁਆਰਾ ੧੯੨੦ ਈਸਵੀ ਵਿਚ 'ਸਤਿਜੁਗ' ਅਖ਼ਬਾਰ ਦੀ ਪ੍ਰਕਾਸ਼ਨਾ ਅਰੰਭ ਹੋਈ ਤਾਂ ਸੰਤਾਂ ਨੇ ਮਹਾਰਾਜ ਗੁਰਦਿਆਲ ਸਿੰਘ ਜੀ ਨਾਲ ਮਿਲ ਕੇ ਨਾਮਧਾਰੀ ਇਤਿਹਾਸ ਤੇ ਨਾਮਧਾਰੀ ਸਾਹਿਤ ਬਾਰੇ ਖੋਜ ਕਰਨੀ ਸ਼ੁਰੂ ਕੀਤੀ ਅਤੇ ਇਸਦੇ ਨਾਲ ਹੀ ਸਮੇ —ਸਮੇਂ ਅਖ਼ਬਾਰ ਦੀ ਸੰਪਾਦਨਾ ਵੀ ਕੀਤੀ। ੧੯੨੪ ਈਸਵੀ ਵਿੱਚ ਉਹਨਾਂ ਨੇ, ਸੰਤ ਤਰਨ ਸਿੰਘ ਵਹਿਮੀ ਜੀ ਰਚਿਤ 'ਜੱਸ ਜੀਵਨ' (ਹਿੱਸਾ ਦੂਜਾ) ਪੰਨਾ ੪੧ ਅਨੁਸਾਰ ਇਕ ਵੱਡ ਆਕਾਰੀ ਲੇਖ "ਬਾਰਵਾਂ ਜਾਮਾ ਸਤਿਗੁਰੂ" ਲਿਖਿਆ

ਸੀ, ਜਿਸ ਕਾਰਨ ਅਖ਼ਬਾਰ 'ਸਤਿਜੁਗ' ਦੀ ਜ਼ਮਾਨਤ ਜ਼ਬਤ ਹੋ ਗਈ ਅਤੇ ੨੦੦੦ ਰੁਪਏ ਜ਼ਮਾਨਤ ਧਰੀ ਗਈ ਸੀ।

ਉਸ ਸਮੇਂ ਸੰਤਾਂ ਨੇ ਲਾਹੌਰ ਤੋਂ "ਕੂਕਾ" ਰੋਜ਼ਾਨਾ ਅਖ਼ਬਾਰ ਪ੍ਰਕਾਸ਼ਤ ਕਰਨੀ ਸ਼ੁਰੂ ਕਰ ਦਿੱਤੀ। ਸਰਕਾਰ ਨੇ ਉਹ ਅਖ਼ਬਾਰ ਵੀ ਜ਼ਬਤ ਕਰ ਲਈ ਸੀ। ਇੱਥੇ ਹੀ ਬਸ ਨਹੀਂ, ਸੰਤਾਂ ਦੇ ਪੁੱਤਰ ਟਿਕਾ ਤਿਰਲੋਚਨ ਸਿੰਘ ਜੀ ਦੇ ਦਸਣ ਅਨੁਸਾਰ ਸੰਤਾਂ ਨੇ ਆਲਿਮ ਅਤੇ ਮਸਤਾਨਾ ਨਾਮ ਹੇਠ ਵੀ ਅਖ਼ਬਾਰਾਂ ਦੀ ਪ੍ਰਕਾਸ਼ਨਾ ਕੀਤੀ ਅਤੇ ਨਾਮਧਾਰੀ ਇਤਿਹਾਸ ਦਾ ਪ੍ਰਚਾਰ ਕੀਤਾ। ਡਾ. ਅਮਰ ਭਾਰਤੀ ਜੀ ਨੇ ਉਹਨਾਂ ਦੀ ਪੁਸਤਕ "ਸਿੱਖ ਧਰਮ ਤੇ ਮਾਸ" ਦੀ ਭੂਮਿਕਾ ਲਿਖਦੇ ਸਮੇਂ ਸਫ਼ਾ 'ਖ' 'ਤੇ ਲਿਖਿਆ ਹੈ ਕਿ ਉਹ, ਦੇਸ਼ ਆਜ਼ਾਦ ਹੋਣ ਤੋਂ ਬਾਅਦ ਲੁਧਿਆਣਾ ਤੋਂ ਹਿੰਦੀ ਤੇ ਪੰਜਾਬੀ ਵਿੱਚ ਰੋਜ਼ਾਨਾ "ਜੈ ਭਾਰਤ" ਅਖ਼ਬਾਰ ਦੀ ਵੀ ਪ੍ਰਕਾਸ਼ਨਾ ਕਰਦੇ ਰਹੇ ਸਨ।

## ਸੰਤ ਨਿਧਾਨ ਸਿੰਘ ਜੀ ਦਾ ਰਾਜਸੀ ਜੀਵਨ –

ਨਾਮਧਾਰੀ ਲਹਿਰ ਦਾ ਉੱਥਾਨ, ਸਿੱਖ ਪੰਥ ਦੀ ਰਸਾਤਲਤਾ ਅਤੇ ਭਾਰਤੀਆਂ ਦੀ ਗੁਲਾਮੀ ਦੇ ਖਮੀਰ 'ਚੋਂ ਹੋਇਆ। ਸਤਿਗੁਰੂ ਰਾਮ ਸਿੰਘ ਨੇ ਪਹਿਲੀ ਅੰਗ੍ਰੇਜ ਸਿੱਖ ਲੜਾਈ ਸਮੇਂ ਸਿੱਖ ਫੌਜਾਂ, ਜਿੱਤ ਕੇ ਆਪਣੇ ਦੇਸ਼ ਵਾਸੀਆਂ ਦੀ ਗੱਦਾਰੀ ਕਾਰਨ ਅੰਤ ਨੂੰ ਹਾਰਦੀਆਂ ਦੇਖੀਆਂ। ਸਿੱਖ ਸ੍ਰਦਾਰਾਂ ਦੀ ਆਚਰਣਹੀਣਤਾ ਨੂੰ ਆਪ ਜੀ ਨੇ ਆਪਣੀ ਅੱਖੀਂ ਦੇਖਿਆ ਅਤੇ ਫਿਰ ਅੰਗਰੇਜ਼ ਦੀ ਗੁਲਾਮੀ ਦਾ ਤੌਕ ਲਾਹੁਣ ਅਤੇ ਪੰਜਾਬੀਆਂ ਦਾ ਨੈਤਿਕ ਤੇ ਆਚਰਣਕ ਪੱਧਰ ਉੱਚਾ ਕਰਨ ਲਈ ਬੀੜਾ ਉਠਾਇਆ ਅਤੇ ਸੰਤ ਖਾਲਸੇ ਦੀ ਮੁੜ ਸਾਜਨਾ ਕਰਕੇ ਸਤਿਗੁਰਾਂ ਨੇ ਭਾਰਤੀਆਂ ਨੂੰ ਜੀਊਣ ਦੀ ਜਾਂਚ ਸਿਖਾਈ ਅਤੇ ਉਨ੍ਹਾਂ ਦਾ ਮਾਰਗ ਦਰਸ਼ਨ ਕੀਤਾ।

ਉਹੋ ਜੰਗੇ ਅਜ਼ਾਦੀ ਦੀ ਲੜਾਈ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਪ੍ਰਚੰਡ ਰੂਪ ਵਿਚ ਲੋਕਾਈ ਦੇ ਸਾਹਮਣੇ ਆਈ, ਚਾਹੇ ਸਰਕਾਰੀ ਦਮਨ ਅਤੇ ਅੱਤਿਆਚਾਰਾਂ ਕਾਰਨ ਉਹ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਕੁਝ ਮੱਧਮ ਹੁੰਦੀ ਜਾਪੀ ਪਰੰਤੂ ਅੰਦਰਗਤੀ ਬਹੁਤ ਤੇਜ਼ੀ ਨਾਲ ਚਲਦੀ ਰਹੀ, ਪਰੰਤੂ ਫਿਰ

ਵੱਡੇ ਪ੍ਰਤਾਪ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸਤਿਗੁਰੂ ਜੀ ਦੀ ਅਗਵਾਈ ਹੇਠ ਕੂਕਿਆਂ ਨੇ ਸਰਕਾਰ ਦੀ ਨੀਂਦ ਹਰਾਮ ਕਰ ਦਿੱਤੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸ਼ ਦੀ ਆਜ਼ਾਦੀ ਦੀ ਜੰਗ ਹੋਰ ਜ਼ਿਆਦਾ ਪ੍ਰਚੰਡ ਕਰਨ ਲਈ ਕਾਂਗਰਸ ਪਾਰਟੀ ਦਾ ਸਾਥ ਦੇਣਾ ਸ਼ੁਰੂ ਕੀਤਾ, ਜੋ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਈ ਗਈ ਨਾ ਮਿਲਵਰਤਨ ਲਹਿਰ, ਅਤੇ ਅੰਗਰੇਜ਼ਾਂ ਦਾ ਅਤੇ ਅੰਗਰੇਜ਼ਾਂ ਦੁਆਰਾ ਬਣਾਏ ਗਏ ਸਾਮਾਨ, ਸਕੂਲ, ਕਾਲਜ, ਕਚਿਹਰੀਆਂ ਦਾ ਪੂਰਨ ਬਾਈਕਾਟ ਕਰਨ ਵਾਲੀ ਅੰਦੋਲਨਕਾਰੀ ਲਹਿਰ ਮਹਾਤਮਾ ਗਾਂਧੀ ਅਤੇ ਕਾਂਗਰਸ ਨੇ ਅਪਣਾ ਲਈ ਸੀ ਅਤੇ ਸਰਗਰਮੀਆਂ ਤੇਜ਼ ਕਰ ਦਿੱਤੀਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਹੇਠ ਸੰਤ ਨਿਧਾਨ ਸਿੰਘ 'ਆਲਿਮ', ਚਕਰਵਰਤੀ ਜੀ ਅਤੇ ਹੋਰ ਬਹੁਤ ਸਾਰੇ ਨਾਮਧਾਰੀ ਜੱਥੇਦਾਰ, ਪ੍ਰਚਾਰਕ ਆਗੂਆਂ ਤੇ ਮਹਾਰਾਜ ਨਿਹਾਲ ਸਿੰਘ ਦੀਆਂ ਸਿਰ ਤੋੜ ਕੋਸ਼ਿਸ਼ਾਂ ਨਾਲ "ਕੂਕਾ ਕਾਂਗਰਸ ਦਲ" ਹੋਂਦ ਵਿਚ ਆਇਆ। ਉਸ ਦਲ ਦੀ ਕਾਮਯਾਬੀ ਲਈ ਸਤਿਗੁਰੂ ਜੀ ਨੇ ਮਾਤਾ ਜੀਵਨ ਕੌਰ ਅਤੇ ਮਾਤਾ ਫਤਿਹ ਕੌਰ ਜੀ ਨੂੰ ਭੇਜਿਆ। ਆਲਿਮ ਜੀ ਲਿਖਦੇ ਹਨ ਕਿ ਜਦੋਂ ਦੋਨੋਂ ਮਾਤਾ ਜੀ ਦੀ ੩੦–੪੦ ਹਜ਼ਾਰ ਦੇ ਜਲਸੇ ਵਿਚ ਜਾਣ ਪਛਾਣ ਕਰਾਈ ਗਈ ਤਾਂ ਜਲਸਾ ਤਾੜੀਆਂ ਨਾਲ ਗੂੰਜ ਉਠਿਆ। ਦੋਨੋਂ ਮਾਤਾਵਾਂ ਨੇ ਚਿੱਟੇ ਖੱਦਰ ਦੇ ਸੁਦੇਸ਼ੀ ਬਸਤਰ ਪਹਿਨੇ ਹੋਏ ਸਨ। ਇਹ ਕਾਂਗਰਸ ਦੀ ਉਸ ਸਮੇਂ ਦੀ ਸਹਾਇਤਾ ਹੈ ਜਦ ੧੯੩੭ ਈਸਵੀ ਵਿੱਚ ਉਸਨੂੰ ਗ਼ੈਰ–ਕਾਨੂੰਨੀ ਕਰਾਰ ਦੇ ਦਿੱਤਾ ਸੀ।

੧੭ ਫਰਵਰੀ ੧੯੩੦ ਈਸਵੀ ਨੂੰ ਲੁਧਿਆਣੇ ਵਿਖੇ ਸਟੇਟ ਪੀਪਲਜ਼ ਕਾਨਫ੍ਰੰਸ ਹੋਈ। ਉਸ ਕਾਨਫ੍ਰੰਸ ਦੇ ਜਲੂਸ ਵਿੱਚ ਪੰਡਤ ਨਹਿਰੂ ਜੀ ਦੀ ਸਵਾਰੀ ਲਈ ਘੋੜੇ ਸਤਿਗੁਰਾਂ ਨੇ ਆਪਣੇ ਦਿੱਤੇ। ਫਿਰ ਪੰਡਤ ਨਹਿਰੂ ਜੀ ਅਤੇ ਰਾਜਸੀ ਨੇਤਾਵਾਂ ਨੂੰ ਸ੍ਰੀ ਭੈਣੀ ਸਾਹਿਬ ਲਿਆਂਦਾ ਗਿਆ ਅਤੇ ਉਨ੍ਹਾਂ ਦਾ ਭਰਪੂਰ ਸਵਾਗਤ ਕੀਤਾ। ਇਸ ਪ੍ਰੋਗਰਾਮ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਵਿੱਚ ਰਹਿ ਕੇ ਬਾਬਾ ਜਗਜੀਤ ਸਿੰਘ ਜੀ ਨੇ ਵੀ ਅਹਿਮ ਰੋਲ ਅਦਾ ਕੀਤਾ। ਸਵਾਗਤੀ ਰਸਮ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਰਾਜਸੀ ਜਲਸਾ ਕੀਤਾ ਗਿਆ ਜਿਸ ਵਿੱਚ ਸਵਾਗਤੀ ਮਾਣ ਪੱਤਰ ਸੰਤ ਨਿਧਾਨ ਸਿੰਘ ਜੀ ਆਲਿਮ ਨੇ

ਪੜ੍ਹਿਆ, ਉਸ ਮਾਣ ਪੱਤਰ ਦੀ ਇਬਾਰਤ ਤੋਂ ਸਾਰੇ ਰਾਜਸੀ ਲੀਡਰ ਪ੍ਰਭਾਵਤ ਹੋਏ ਅਤੇ ਨਾਮਧਾਰੀਆਂ ਦੀਆਂ ਦੇਸ਼ ਦੀ ਆਜ਼ਾਦੀ ਲਈ ਕੁਰਬਾਨੀਆਂ ਬਾਰੇ ਜਾਣ ਕੇ ਉਹਨਾਂ ਦਾ ਸਿਰ ਸ਼ਰਧਾ ਨਾਲ ਝੁਕ ਗਿਆ। ਉਸ ਰਾਜਸੀ ਜਲਸੇ ਵਿਚ ਪੰਡਤ ਜਵਾਹਰ ਲਾਲ ਨਹਿਰੂ, ਡਾਕਟਰ ਪਟਾਭੀ ਸੀਤਾ ਰਮੱਈਆ, ਡਾ. ਸੈਫੂਦੀਨ ਕਿਚਲੂ, ਮਾਸਟਰ ਤਾਰਾ ਸਿੰਘ, ਸ੍ਰ. ਕਿਸ਼ਨ ਸਿੰਘ ਐਮ.ਐਲ.ਏ., ਮਾਸਟਰ ਕਾਬਲ ਸਿੰਘ, ਮੌਲਾਨਾ ਹਬੀਬੁਲ ਰਹਿਮਾਨ, ਪੰਡਤ ਮੁਨੀ ਲਾਲ ਕਾਲੀਆ ਆਦਿਕ ਲੀਡਰਾਂ ਨੇ ਭਾਸ਼ਣ ਦਿੱਤੇ।

ਆਲਿਮ ਜੀ ਕਾਫ਼ੀ ਸਮਾਂ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਨਾਮਧਾਰੀ ਦਰਬਾਰ ਦੇ ਪ੍ਰਧਾਨ ਰਹੇ ਅਤੇ ਰਾਜਸੀ ਸਰਗਰਮੀਆਂ ਨੂੰ ਬਾਖ਼ੂਬੀ ਚਲਾਉਂਦੇ ਰਹੇ ਅਤੇ ਦੇਸ਼ ਦੀ ਆਜ਼ਾਦੀ ਲਈ ਸਮੇਂ ਸਮੇਂ ਦਰਬਾਰ ਵੱਲੋਂ ਮਤੇ ਪਾਸ ਕਰਕੇ ਦੂਜੀਆਂ ਰਾਜਸੀ ਪਾਰਟੀਆਂ ਦਾ ਸਾਥ ਦੇਂਦੇ ਰਹੇ। ਉਹਨਾਂ ਦਾ ਭਾਸ਼ਣ ਏਨਾ ਜ਼ੋਰਦਾਰ ਅਤੇ ਪ੍ਰਭਾਵਸ਼ਾਲੀ ਹੋਇਆ ਕਰਦਾ ਸੀ ਕਿ ਜਲਸੇ ਵਿੱਚ ਹਾਜ਼ਰ ਹਜ਼ਾਰਾਂ ਲੋਕ ਚੁਪ ਧਾਰਨ ਕਰਕੇ ਉਹਨਾਂ ਦਾ ਭਾਸ਼ਣ ਸੁਣਿਆ ਕਰਦੇ ਸਨ।

ਮਹੰਤ ਆਤਮਾ ਸਿੰਘ ਸਨਖਤ੍ਰਾ ਜੀ ਆਪਣੀ ਪੁਸਤਕ 'ਮੇਰੀ ਜ਼ਿੰਦਗੀ ਦਾ ਸਫ਼ਰਨਾਮਾ' ਦੇ ਪੰਨਾ ੩੨ 'ਤੇ ਲਿਖਦੇ ਹਨ ਕਿ ੧੯੧੯ ਦੀ ਵਿਸਾਖੀ ਵਾਲਾ ਜ਼ਲ੍ਹਿਆਂ ਵਾਲੇ ਬਾਗ ਦਾ ਸਾਕਾ ਅਜੇ ਹੋ ਕੇ ਹਟਿਆ ਹੀ ਸੀ, ਸਾਰੇ ਦੇਸ਼ ਵਿੱਚ ਦਹਿਸ਼ਤ ਦਾ ਮਾਹੌਲ ਬਣਿਆ ਹੋਇਆ ਸੀ। ਸਨਖਤ੍ਰੇ (ਜ਼ਿਲ੍ਹਾ ਸਿਆਲਕੋਟ) ਵਿੱਚ ਨਾਮਧਾਰੀ ਧਰਮਸ਼ਾਲਾ ਵਿਖੇ ੨੦–੨੧ ਤੇ ੨੨ ਕੱਤਕ ਸੰਮਤ ੧੯੭੬ ਨੂੰ ਰਾਜਸੀ ਕਾਨਫ੍ਰੰਸ ਰੱਖ ਲਈ ਗਈ। ਦੇਸ਼ ਵਿਚ ਅੰਗਰੇਜ਼ ਨਾਲ ਨਾਮਿਲਵਰਤਨ ਅੰਦੋਲਨ ਜ਼ੋਰਾਂ 'ਤੇ ਸੀ ਜੋ ਇਹ ਅੰਗਰੇਜ਼ ਖ਼ਿਲਾਫ਼ ਲੜਨ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਈਜਾਦ ਕੀਤਾ ਸੀ, ਹੁਣ ਉਸਨੂੰ ਕਾਂਗਰਸ ਪਾਰਟੀ ਨੇ ਵੀ ਧਾਰਨ ਕਰ ਲਿਆ ਸੀ। ਉਸ ਸਾਲ ਉਹ ਕਾਨਫ੍ਰੰਸ ਬੜੀ ਕਾਮਯਾਬੀ ਨਾਲ ਸੰਪੂਰਨ ਹੋਈ। ਦੂਜੇ ਸਾਲ ਐਸੀ ਕਾਨਫਰੰਸ ਫਿਰ ਰੱਖ ਲਈ ਗਈ, ਵਿਦੇਸ਼ੀ ਕੱਪੜੇ ਸਾੜਨ ਦੀ ਲਹਿਰ ਵੀ ਜ਼ੋਰਾਂ 'ਤੇ ਸੀ।

ਪਾਂਧਿਆਂ ਦੀ ਤਲਾਈ ਵਿਚ ਬਿਦੇਸ਼ੀ ਕੱਪੜੇ ਸਾੜਨ ਦੀ ਤਜਵੀਜ ਕੀਤੀ

ਗਈ। ਉਸ ਮੌਕੇ ਮਹਾਰਾਜ ਨਿਹਾਲ ਸਿੰਘ ਜੀ ਵੀ ਉੱਥੇ ਪਹੁੰਚੇ ਹੋਏ ਸਨ। ਕਾਂਗਰਸ ਪਾਰਟੀ ਤੇ ਹੋਰ ਰਾਜਸੀ ਲੀਡਰਾਂ ਨੇ ਸਵਦੇਸ਼ੀ ਦੇ ਹੱਕ ਵਿੱਚ ਅਤੇ ਦੇਸ਼ ਦੀ ਆਜ਼ਾਦੀ ਦੀ ਪ੍ਰਾਪਤੀ ਲਈ ਬਿਦੇਸ਼ੀ ਕੱਪੜੇ ਸਾੜਨ ਲਈ ਭਾਸ਼ਣ ਕੀਤੇ, ਪ੍ਰੰਤੂ ਇਲਾਕੇ ਦੇ ਇਕੱਠੇ ਹੋਏ ਲੋਕਾਂ 'ਤੇ ਲੀਡਰਾਂ ਦੇ ਭਾਸ਼ਣਾਂ ਦਾ ਕੋਈ ਅਸਰ ਨਹੀਂ ਹੋਇਆ। ਅਖੀਰ ਸੰਤ ਆਲਿਮ ਜੀ ਸਟੇਜ 'ਤੇ ਆਏ ਅਤੇ ਅੰਗਰੇਜ਼ ਸਰਕਾਰਾਂ ਦੇ ਖ਼ਿਲਾਫ਼ ਆਜ਼ਾਦੀ ਦੀ ਪ੍ਰਾਪਤੀ ਲਈ ਐਸਾ ਜ਼ੋਰਦਾਰ ਪ੍ਰਭਾਵਸ਼ਾਲੀ ਲੈਕਚਰ ਕੀਤਾ ਕਿ ਸਾਰੀ ਹਾਜ਼ਰ ਲੋਕਾਈ ਬਹੁਤ ਪ੍ਰਭਾਵਤ ਹੋਈ ਅਤੇ ਸੰਤਾਂ ਦੀ ਪ੍ਰੇਰਨਾ ਨਾਲ ਲੋਕਾਂ ਨੇ ਬਦੇਸ਼ੀ ਬਸਤਰਾਂ ਦਾ ਤਿਆਗ ਕਰਕੇ ਬਸਤਰਾਂ ਦਾ ਢੇਰ ਲਗਾ ਦਿੱਤਾ ਅਤੇ ਹੋਲੀ ਸਾੜੀ ਗਈ। ਮਹੰਤ ਸਨਖਤਰਾ ਜੀ ਦੇ ਲਿਖਣ ਅਨੁਸਾਰ ਉਹ ਬਸਤਰ ਅੱਠ ਪਹਿਰ ਤਕ ਸੜਦੇ ਰਹੇ, ਸਾਰੇ ਰਾਜਸੀ ਲੀਡਰ ਸੰਤਾਂ ਦੀ ਸਖ਼ਸ਼ੀਅਤਾਂ ਤੋਂ ਪ੍ਰਭਾਵਤ ਹੋਏ।

ਐਸੀ ਹੀ ਇਕ ਘਟਨਾ ਸੂਬਾ ਮੇਲਾ ਸਿੰਘ ਜੀ ਨੇ ਗੁਜਰਾਂ ਵਾਲੇ ਦੀ ਮੈਨੂੰ ਸੁਣਾਈ ਸੀ। ਅੰਗਰੇਜ਼ੀ ਬਸਤਰ ਸਾੜਨ ਅਤੇ ਲੋਕਾਂ ਨੂੰ ਸਰਕਾਰ ਦੇ ਜੁਲਮਾਂ ਪ੍ਰਤੀ ਜਾਗਰੂਕ ਕਰਨ ਲਈ ਕਾਂਗਰਸ ਅਤੇ ਹੋਰ ਪਾਰਟੀਆਂ ਨੇ ਰਾਜਸੀ ਕਾਨਫਰੰਸ ਬੁਲਾਈ ਸੀ। ਉੱਥੇ ਬਿਦੇਸ਼ੀ ਕੱਪੜੇ ਸਾੜਨ ਲਈ ਰਾਜਸੀ ਲੀਡਰਾਂ ਨੇ ਭਾਸ਼ਨ ਦਿੱਤੇ, ਪ੍ਰੰਤੂ ਜਨਤਾ 'ਤੇ ਕੋਈ ਖਾਸ ਪ੍ਰਭਾਵ ਨਾ ਪਿਆ। ਅਖ਼ੀਰ 'ਤੇ ਸੰਤ ਨਿਧਾਨ ਸਿੰਘ ਜੀ ਆਲਿਮ ਜੀ ਨੂੰ ਸਟੇਜ 'ਤੇ ਆਉਣਾ ਪਿਆ ਅਤੇ ਉਹਨਾਂ ਨੇ ਪ੍ਰਭਾਵਸ਼ਾਲੀ ਲੈਕਚਰ ਕੀਤਾ। ਲੈਕਚਰ ਸੁਣ ਕੇ ਹਾਜ਼ਰ ਸਰੋਤਿਆਂ ਨੇ ਬਿਦੇਸ਼ੀ ਬਸਤਰ ਤਿਆਗ ਕੇ ਢੇਰ ਲਗਾ ਦਿੱਤੇ। ਉੱਥੇ ਨੇੜੇ ਹੀ ਕੋਠੇ ਵਾਲੀਆਂ (ਵੇਸ਼ਵਾਵਾਂ) ਬੀਬੀਆਂ ਵੀ ਸੰਤਾਂ ਦਾ ਭਾਸ਼ਣ ਸੁਣ ਰਹੀਆਂ ਸਨ, ਜਦੋਂ ਸੰਤਾਂ ਨੇ ਉਹਨਾਂ ਨੂੰ ਵੀ ਅਪੀਲ ਕੀਤੀ ਤਾਂ ਉਹਨਾਂ ਨੇ ਬਿਦੇਸ਼ੀ ਬਸਤਰਾਂ ਦਾ ਤਿਆਗ ਕਰਕੇ ਬਸਤਰਾਂ ਦੇ ਢੇਰਾਂ 'ਤੇ ਸੁੱਟ ਦਿਤੇ। ਸੰਤਾਂ ਦੇ ਲੈਕਚਰ ਤੋਂ ਪ੍ਰਭਾਵਤ ਹੋ ਕੇ ਉਹਨਾਂ ਨੇ ਚਿੱਟੇ ਖੱਦਰ ਦੇ ਬਸਤਰ ਧਾਰਨ ਕਰ ਲਏ ਅਤੇ ਬੁਰੇ ਕੰਮ ਛੱਡ ਕੇ ਉਹ ਵੀ ਦੇਸ਼ ਦੀ ਆਜ਼ਾਦੀ ਦੇ ਜੰਗ ਵਿੱਚ ਜੂਝ ਪਈਆਂ।

ਜਦੋਂ ਦੇਸ਼ ਵਿੱਚ ਖ਼ਿਲਾਫ਼ਤ ਮੂਵਮੈਂਟ ਚਲੀ ਤਾਂ ਕਾਂਗਰਸ ਨੇ ਵੀ ਮੁਸਲਮਾਨਾਂ ਦਾ ਸਾਥ ਦਿੱਤਾ, ਕਿਉਂਕਿ ਅੰਗਰੇਜ਼ਾਂ ਨੇ ਖ਼ਲੀਫ਼ੇ ਨੂੰ ਗੱਦੀ ਤੋਂ

ਲਾਹ ਦਿੱਤਾ ਸੀ, ਮੁਸਲਮਾਨ ਉਸਦਾ ਬਹੁਤ ਸਤਿਕਾਰ ਕਰਦੇ ਸਨ, ਉਸ ਨਾਲ ਗ਼ਲਤ ਵਿਹਾਰ ਦੇਖ ਕੇ ਮੁਸਲਮਾਨ ਭੜਕ ਉੱਠੇ। ੧੯੨੯ ਈਸਵੀ ਵਿੱਚ ਖ਼ਲੀਫ਼ੇ ਦੇ ਹੱਕ ਵਿੱਚ ਇਕ ਕਾਨਫਰੰਸ ਹੋਈ, ਕੁਦਰਤੀ ਉੱਥੇ ਐਸੇ ਭਾਸ਼ਣ ਵਾਲੇ ਬੰਦੇ ਦੀ ਸਖ਼ਤ ਲੋੜ ਪੈ ਗਈ ਜੋ ਉਰਦੂ ਭਾਸ਼ਾ ਚੰਗੀ ਬੋਲ ਸਕਦਾ ਹੋਵੇ। ਆਲਿਮ ਜੀ ਨੇ ਉਹ ਘਾਟ ਪੂਰੀ ਕਰ ਦਿੱਤੀ, ਉਹਨਾਂ ਨੇ ਐਨਾ ਸੋਹਣਾ ਤੇ ਪ੍ਰਭਾਵਸ਼ਾਲੀ ਉਰਦੂ ਵਿੱਚ ਲੈਕਚਰ ਕੀਤਾ, ਕਿ ਮੁਸਲਮਾਨੀ ਵੀ ਉਹਨਾਂ ਤੋਂ ਬਹੁਤ ਪ੍ਰਭਾਵਤ ਹੋਏ। ਆਲਿਮ ਜੀ ਪੰਜਾਬੀ (ਗੁਰਮੁਖੀ), ਉਰਦੂ, ਫਾਰਸੀ, ਅੰਗਰੇਜ਼ੀ ਤੇ ਅਰਬੀ ਭਾਸ਼ਾਵਾਂ ਦੇ ਧੁਰੰਧਰ ਵਿਦਵਾਨ ਸਨ। ਉਹਨਾਂ ਨੂੰ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਸੀ ਅਤੇ ਜਦੋਂ ਕਿਤੇ ਉਹਨਾਂ ਨੂੰ ਮੁਸਲਮਾਨ ਇਲਾਕੇ ਵਿੱਚ ਦੀਵਾਨ ਲਗਾਉਣ ਦਾ ਅਵਸਰ ਮਿਲਦਾ ਤਾਂ ਆਪ, ਕੁਰਾਨ, ਹਦੀਸਾਂ ਦੇ ਹਵਾਲੇ ਦੇ ਕੇ ਆਪਣੇ ਵਿਸ਼ੇ ਬਾਰੇ ਐਸੀ ਪਕੜ ਬਣਾਉਂਦੇ ਕਿ ਮੁਸਲਮਾਨ ਸਰੋਤੇ ਗੱਦ ਗੱਦ ਹੋ ਉੱਠਦੇ ਅਤੇ ਉਹ ਸੰਤਾਂ ਦੇ ਪੈਰੀਂ ਹੱਥ ਲਾਉਣ ਵਿੱਚ ਆਪਣੀ ਸ਼ਾਨ ਸਮਝਦੇ ਸਨ।

੧੯੨੫ ਈਸਵੀ ਵਿੱਚ ਕਾਂਗਰਸ ਵੱਲੋਂ ਅੰਗਰੇਜ਼ਾਂ ਵਿਰੁੱਧ ਮੋਰਚਾ ਲਾਇਆ ਗਿਆ, ਜਿਸਦਾ ਕੇਂਦਰ ਬ੍ਰੈਡਲਾ ਹਾਲ ਲਾਹੌਰ ਸੀ। ਨਾਮਧਾਰੀਆਂ ਵਲੋਂ ਸੰਤ ਨਿਧਾਨ ਸਿੰਘ ਆਲਿਮ, ਸੰਤ ਮੰਗਲ ਸਿੰਘ ਫਤੂਹੀ ਚੱਕ, ਪੰਡਤ ਮਨਸਾ ਸਿੰਘ ਕੌਮੀ ਆਦਿਕ, ਦੇਸ਼ ਭਗਤ ਉਸ ਮੋਰਚੇ ਵਿੱਚ ਸ਼ਾਮਲ ਹੋਏ ਅਤੇ ਗ੍ਰਿਫ਼ਤਾਰੀਆਂ ਦਿੱਤੀਆਂ। ਏਸੇ ਤਰ੍ਹਾਂ ੧੯੨੯ ਈਸਵੀ ਦਾ ਲਾਹੌਰ ਵਾਲਾ ਸੈਸ਼ਨ ਵੀ ਕਾਂਗਰਸ ਵਲੋਂ ਹੋਇਆ ਸੀ, ਜੇਕਰ ਨਾਮਧਾਰੀ ਮੱਦਤ ਨਾ ਕਰਦੇ ਤਾਂ ਕਦੇ ਵੀ ਕਾਮਯਾਬ ਨਹੀਂ ਸੀ ਹੋਣਾ, ਕਿਉਂਕਿ ਉਸ ਸਮੇਂ ਅਕਾਲੀਆਂ ਨੇ ਉਸ ਸੈਸ਼ਨ ਦਾ ਵਿਰੋਧ ਕੀਤਾ ਸੀ। ਮਹਾਰਾਜ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰੇਰਨਾ 'ਤੇ ਗੁਰਦਿਆਲ ਸਿੰਘ ਜੀ ਤੇ ਸੰਤ ਨਿਧਾਨ ਸਿੰਘ ਆਲਿਮ ਜਿਹੇ ਦੇਸ਼ ਭਗਤ, ਨਾਮਧਾਰੀਆਂ ਵਲੋਂ ਸੈਸ਼ਨ ਵਿੱਚ ਸ਼ਾਮਲ ਹੋਏ ਅਤੇ ਉੱਥੇ ਹਾਜ਼ਰ ਡੈਲੀਗੇਟਾਂ ਲਈ ਲੰਗਰ ਦਾ ਪ੍ਰਬੰਧ ਵੀ ਨਾਮਧਾਰੀ ਪੰਥ ਵਲੋਂ ਕੀਤਾ ਗਿਆ ਸੀ, ਜਿਸਦੀ ਸਭ ਪਾਸੇ ਤੋਂ ਪ੍ਰਸੰਸਾ ਹੋਈ।

## ਬੱਚਾ ਤੇਰੇ ਸਿਰ 'ਤੇ ਛਤਰ ਝੁਲੇਗਾ —

ਇਹ ਬਚਨ ਸੰਤ ਕੇਸਰ ਸਿੰਘ ਜੀ ਮੁਹਾਵੇ ਵਾਲਿਆਂ ਦੇ ਸਨ ਜੋ ਸੰਤ ਨਿਧਾਨ ਸਿੰਘ ਜੀ ਆਲਿਮ ਪ੍ਰਤੀ ਉਹਨਾਂ ਨੇ ਕਿਸੇ ਸਮੇਂ ਕਹੇ ਸਨ। ਸਮਾਂ ਬੀਤ ਗਿਆ ਅਤੇ ਆਲਿਮ ਜੀ ਨੂੰ ਉਹ ਬਚਨ ਵਿਸਰ ਗਏ, ਪ੍ਰੰਤੂ ਜਦੋਂ ਮੁਕਤਸਰ, ਕਾਂਗਰਸ ਪਾਰਟੀ ਦਾ ਸੈਸ਼ਨ ਹੋਇਆ ਤਾਂ ਆਪ ਜੀ ਜਦੋਂ ਰੇਲ ਗੱਡੀ ਤੋਂ ਉਤਰ ਕੇ ਲਾਲਾ ਲਾਜਪਤ ਰਾਏ ਨਾਲ ਸ਼ਹਿਰ ਵਲ ਜਾ ਰਹੇ ਸਨ ਤਾਂ ਸੰਤ ਆਲਿਮ ਜੀ ਨੂੰ ਇਕ ਸ਼ਿੰਗਾਰੀ ਹੋਈ ਫਿਟਨ (ਗੱਡੀ) ਤੇ ਬਿਠਾਇਆ ਗਿਆ ਅਤੇ ਘੋੜਿਆਂ ਦੀ ਜਗ੍ਹਾ ਕੁਝ ਆਦਮੀ ਗੱਡੀ ਨੂੰ ਖਿੱਚ ਰਹੇ ਸਨ ਅਤੇ ਇਕ ਆਦਮੀ ਉਹਨਾਂ ਦੇ ਸਿਰ 'ਤੇ ਛਤਰ ਝੁਲਾਈ ਖੜ੍ਹਾ ਸੀ ਤਾਂ ਫਿਰ ਆਲਿਮ ਜੀ ਨੂੰ ਠਾਕੁਰ ਮੁਹਾਵੇ ਵਾਲਿਆਂ ਦੇ ਬਚਨ ਯਾਦ ਆ ਗਏ। ਆਲਿਮ ਜੀ ਦੀ ਆਪਣੀ ਲਿਖਤ ਵਿੱਚੋਂ ਉਸ ਬਿਰਤਾਂਤ ਦੇ ਦਰਸ਼ਨ ਕਰੋ (ਸਤਿਜੁਗ ਅਖ਼ਬਾਰ "ਸੰਤ ਅੰਕ" ਭਾਗ ਪਹਿਲਾ ਸੰਮਤ ੧੯੮੬ ਬਿ:) ਜੋ ਇਸ ਪ੍ਰਕਾਰ ਹੈ :—

"ਮੁਕਤਸਰ (ਜ਼ਿਲ੍ਹਾ ਫਿਰੋਜ਼ਪੁਰ) ਦਾ ਸਟੇਸ਼ਨ ਹੈ। ਪਲੇਟਫਾਰਮ ਤੇ ਏਨੀ ਖਲਕਤ ਹੈ ਕਿ ਕਿਤੇ ਤਿਲ ਮਾਰਿਆਂ ਭੁੰਞੇ ਨਹੀਂ ਪੈਂਦਾ। ਮੁਕਤਸਰ ਵਿਖੇ ਕਾਂਗਰਸ ਵਲੋਂ ਇਕ ਜ਼ਿਲ੍ਹਾ ਕਾਨਫਰੰਸ ਰੱਖੀਂ ਹੋਈ ਸੀ, ਜਿਸਦੇ ਵਾਸਤੇ ਮੈਨੂੰ ਲਾਹੌਰ ਤੋਂ ਬੁਲਾਇਆ ਗਿਆ ਸੀ। ਮੈਂ ਲਾਲਾ ਲਾਜਪਤ ਰਾਏ ਫਿਦਾਏ ਵਤਨ ਨਾਲ ਏਸੇ ਗੱਡੀ 'ਤੇ ਮੁਕਤਸਰ ਪੁੱਜਾ ਸਾਂ। ਲਾਲਾ ਜੀ ਆਲ ਇੰਡੀਆ ਲੀਡਰ ਅਤੇ ਪੰਜਾਬ ਕਾਂਗਰਸ ਦੇ ਮੁੱਖ ਨੇਤਾ ਸਨ, ਜਿਨ੍ਹਾਂ ਦੀ ਮਹਿਮਾ ਇੰਗਲੈਂਡ ਅਤੇ ਅਮਰੀਕਾ ਆਦਿ ਪ੍ਰਦੇਸ਼ਾਂ ਵਿੱਚ ਵੀ ਪਸਰੀ ਹੋਈ ਸੀ। ਦੁਨੀਆ ਭਰ ਦੇ ਰਾਜਨੀਤਕ ਆਲਿਮਾਂ ਵਿਚ ਆਪ ਦੀ ਯੋਗਤਾ ਮੰਨੀ ਪ੍ਰਮੰਨੀ ਸੀ। ਕਲਮ ਦੇ ਧਨੀ ਸਨ, ਤਕਰੀਰ ਏਡੀ ਜ਼ਬਰਦਸਤ ਹੁੰਦੀ ਸੀ ਕਿ ਮੁਰਦਾ ਰੂਹਾਂ ਫੜਕਣ ਲਗ ਪੈਂਦੀਆਂ ਸਨ। ਮੈਨੂੰ ਏਸ ਗੱਲ ਦੀ ਹਸਰਤ ਹੈ ਕਿ ਲਾਲਾ ਜੀ ਤੋਂ ਬਾਦ ਪੰਜਾਬ ਅਜੇ ਤਕ ਦੂਜਾ ਲਾਜਪਤ ਰਾਏ ਪੈਦਾ ਨਹੀਂ ਕਰ ਸਕਿਆ। ਜਿਸਨੂੰ ਕਿ ਅਮਰੀਕਾ ਜੈਸੇ ਮੁਲਕ ਨੇ ਦੇਸ਼ ਦੀ ਪ੍ਰਧਾਨਗੀ ਵਾਸਤੇ ਖੜ੍ਹਾ ਕੀਤਾ ਹੋਵੇ। ਗੱਲ ਕੀ ਆਪ ਕੁਰਬਾਨੀਆਂ ਦੇ ਲਿਹਾਜ ਨਾਲ, ਯੋਗਤਾ ਦੇ ਲਿਹਾਜ ਨਾਲ ਅਤੇ ਹਰ ਪਹਿਲੂ ਦੇ ਲਿਹਾਜ ਨਾਲ ਮੇਰੇ ਅਤੇ ਦੇਸ਼ ਦੇ ਮਹਾਨ ਨੇ

ਤਾ ਸਨ, ਜਿਨ੍ਹਾਂ ਦੀ ਮੇਰੇ ਦਿਲ ਵਿੱਚ ਅਪਾਰ ਸ਼੍ਰਧਾ ਸੀ। ਜਦ ਅਸੀਂ (ਮੈਂ ਤੇ ਲਾਲਾ ਜੀ ਦੋਵੇਂ ਮੁਕਤਸਰ ਸਟੇਸ਼ਨ ਦੇ) ਪਲੇਟਫਾਰਮ 'ਤੇ ਉਤਰੇ, ਤਾਂ ਲਾਲਾ ਜੀ ਨੂੰ ਪਤਾ ਨਹੀਂ ਕਿਹੜੇ ਵੇਲੇ ਡੇਰੇ ਪੁਚਾ ਦਿੱਤਾ ਗਿਆ, ਤੇ ਮੈਨੂੰ ਬਾਹਰ ਲਿਜਾ ਕੇ ਇਕ ਬਹੁਤ ਖ਼ੂਬਸੂਰਤ ਫਿਟਨ 'ਤੇ ਬਿਠਾਇਆ ਗਿਆ, ਜਿਸ ਅੱਗੇ ਘੋੜਿਆਂ ਦੀ ਥਾਂ ਜ਼ਿਲ੍ਹਾ ਫਿਰੋਜ਼ਪੁਰ ਦੇ ਵੱਡੇ ਤੋਂ ਵੱਡੇ ਪਤਵੰਤੇ ਸੇਠ ਤੇ ਸ਼ਾਹੂਕਾਰ ਗੱਡੀ ਖਿੱਚਣ ਵਾਸਤੇ ਖੜ੍ਹੇ ਸਨ।

ਮੈਨੂੰ ਏਸ ਗੱਲ ਦੀ ਪਹਿਲੋਂ ਪਹਿਲੋਂ ਸਮਝ ਨ ਆਈ, ਕਿ ਲਾਲਾ ਜੀ ਦੇ ਹੁੰਦਿਆਂ ਹੋਇਆਂ ਮੇਰਾ ਜਲੂਸ ਕਿਉਂ ਕੱਢਿਆ ਜਾ ਰਿਹਾ ਹੈ। ਪਰ ਜਦ ਮੈਂ ਪਿੱਛੇ ਵੇਖਿਆ, ਤਾਂ ਇਕ ਸ਼ਰੀਫ਼ ਆਦਮੀ ਮੇਰੇ ਸਿਰ 'ਤੇ ਛਤਰ ਝੁਲਾਈ ਖੜ੍ਹਾ ਸੀ। ਇਰਦ-ਗਿਰਦ ਦੇਖਿਆ ਤਾਂ ਖਲਕਤ ਹੀ ਖਲਕਤ ਸੀ। ਬਾਜ਼ਾਰ ਚੰਗੀ ਤਰ੍ਹਾਂ ਸਜਾਇਆ ਹੋਇਆ ਸੀ। ਲੋਕ ਫੁੱਲਾਂ, ਬਦਾਮਾਂ ਤੇ ਪੈਸਿਆਂ ਆਦਿ ਦੀ ਸੋਟ ਕਰਦੇ ਸਨ। ਏਹ ਸਾਰਾ ਦ੍ਰਿਸ਼ਯ ਤਕ ਕੇ ਮੈਂ ਆਪਣੇ ਅੰਤਰ ਆਤਮਾ ਤੋਂ ਪੁੱਛਿਆ, ਕਿ ਇਹ ਕੀ ਹੋ ਰਿਹਾ ਹੈ ? ਅੱਗੋਂ ਆਵਾਜ਼ ਆਈ ਕਿ ਐਸ ਵੇਲੇ ਸਤਿਗੁਰੂ ਜੀ ਨਾਲ ਇਕ ਸੁਰ ਹੋਏ ਠਾਕੁਰ ਜੀ ਦਾ ਓਹ ਵਾਕ ਸਫਲ ਹੋ ਰਿਹਾ ਹੈ, ਜੋ ਓਹਨਾਂ ਨੇ ਕਕੜੀਂ ਗਾਮ ਟਾਹਲੀ ਦੇ ਦੀਵਾਨ ਵਿੱਚ ਕੀਤਾ ਸੀ, ਕਿ 'ਬੱਚਾ ਤੇਰੇ ਸਿਰ 'ਤੇ ਛਤ੍ਰ ਝੁਲੇਗਾ, ਤੇ ਤੇਰੀ ਚਾਰ ਚਕ ਵਿਚ ਉਜਾਗਰੀ ਹੋਊ।' ਬਸ ਮੈਂ ਸਮਝ ਗਿਆ, ਤੇ ਮੇਰੇ ਦਿਲ ਵਿਚ ਆਇਆ ਬਾਬਾ ! ਅੱਜ ਤੂੰ ਸਰੀਰ ਕਰਕੇ ਮੇਰੇ ਪਾਸ ਨਹੀਂ ਹੈਂ, ਪਰ ਤੇਰੀ ਬਚਨ ਅਟੱਲਤਾ ਦਾ ਨਜ਼ਾਰਾ ਮੇਰੇ ਸਾਹਮਣੇ ਮੂਰਤੀਮਾਨ ਹੋ ਰਿਹਾ ਹੈ। ਇਸ ਖਿਆਲ ਵਿਚ ਮੇਰਾ ਮਨ ਭਰ ਆਇਆ। ਅੱਖਾਂ ਵਿੱਚੋਂ ਮੋਟੇ-ਮੋਟੇ ਅੱਥਰੂ ਕਿਰਨ ਲਗੇ, ਮੈਂ ਬਥੇਰਾ ਸੰਭਲਨ ਦੀ ਕੋਸ਼ਿਸ਼ ਕੀਤੀ, ਪਰ ਨਿਸਫਲ। ਖਲਕਤ ਤਾਂ ਮੇਰਾ ਜਲੂਸ ਕੱਢ ਰਹੀ ਸੀ, ਪਰ ਮੈਂ ਕਿਸੇ ਹੋਰਸ ਹੀ ਧੁਨ ਵਿਚ ਮਗਨ ਸਾਂ। ਫੇਰ ਕੋਠੀ ਵਿੱਚ ਲੈ ਜਾ ਕੇ ਬਿਠਾਇਆ ਗਿਆ, ਤਾਂ ਪ੍ਰਬੰਧਕਾਂ ਨੇ ਮੇਰੇ ਕਰੁਣਾ ਰਸ ਦਾ ਕਾਰਨ ਪੁੱਛਿਆ, ਜਿਸਦੇ ਉੱਤਰ ਵਿੱਚ ਮੈਂ ਸਾਰੀ ਕਥਾ ਜਿਉਂ ਦੀ ਤਿਉਂ ਸੁਣਾ ਦਿੱਤੀ।"

ਆਲਿਮ ਜੀ ਨੇ ਜ਼ਿੰਦਗੀ ਦੇ ਆਖ਼ਰੀ ਸਾਲ ਲੁਧਿਆਣੇ ਰਹਿ ਕੇ ਬਿਤਾਏ

ਸਤਿਗੁਰੂ ਪ੍ਰਤਾਪ ਸਿੰਘ ਜੀ 'ਤੇ ਉਹਨਾਂ ਦੀ ਅਪਾਰ ਸ਼ਰਧਾ ਸੀ। ਸਤਿਗੁਰਾਂ ਨੂੰ ਉਹ ਅਕਾਲ ਪੁਰਖ ਦਾ ਰੂਪ ਮੰਨਿਆ ਕਰਦੇ ਸਨ। ਇਹੋ ਸ਼ਰਧਾ ਉਹਨਾਂ ਦੀ ਸਤਿਗੁਰੂ ਜਗਜੀਤ ਸਿੰਘ ਜੀ 'ਤੇ ਸੀ, ਚਾਹੇ ਉਸ ਸਮੇ ਵਰਤਮਾਨ ਸਤਿਗੁਰੂ ਜੀ, ਨਾਮਧਾਰੀ ਪੰਥ ਵਿੱਚ ਵੱਡੇ ਬਾਬਾ ਜੀ ਕਰਕੇ ਜਾਣੇ ਜਾਂਦੇ ਸਨ ਪ੍ਰੰਤੂ ਸੰਤਾਂ ਨੇ ਆਪਣੀ ਜ਼ਿੰਦਗੀ ਦੇ ਤਜਰਬੇ ਨਾਲ ਭਾਂਪ ਲਿਆ ਸੀ ਕਿ ਭਵਿੱਖ ਵਿੱਚ ਵੱਡੇ ਬਾਬਾ ਜੀ ਹੀ ਪੰਥ ਦੀ ਅਗਵਾਈ ਕਰਨਗੇ। ਇਸ ਲਈ ਉਹ ਕਦੇ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਦਾ ਹੁਕਮ ਟਾਲਦੇ ਨਹੀਂ ਸਨ ਅਤੇ ਹੁਕਮ ਦੀ ਸਦਾ ਪਾਲਣਾ ਕਰਦੇ। ਅੱਗੋਂ ਉਹਨਾਂ ਦੇ ਸਪੁਤਰ ਟਿਕਾ ਤਿਰਲੋਚਨ ਸਿੰਘ ਜੀ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਲਈ ਦਿਲ ਵਿੱਚ ਅਪਾਰ ਸ਼ਰਧਾ ਰੱਖਦੇ ਹਨ। ਸ਼ਾਇਦ ਇਹ ਸਭ ਕੁਝ ਆਲਿਮ ਜੀ ਦੀ ਮਿਹਨਤ ਅਤੇ ਸਿਦਕ ਦਿਲੀ ਦਾ ਹੀ ਫਲ ਹੈ ਕਿਉਂ ਕਿ ਆਲਿਮ ਜੀ, ਟਿਕੇ ਹੋਰਾਂ ਨੂੰ ਜਦੋਂ ਉਹ ਅਜੇ ਪੰਜ ਛੇ ਸਾਲ ਦੇ ਹੀ ਸਨ, ਆਪਣੇ ਨਾਲ ਹੀ ਜਿੱਥੇ ਵੀ ਜਾਣਾ, ਨਾਲ ਹੀ ਰੱਖਦੇ ਸਨ ਅਤੇ ਟਿਕਾ ਜੀ ਦੀ ਸੋਧ ਰਖਾਈ ਹੋਈ ਸੀ ਤੇ ਉਹਨਾਂ ਨੂੰ ਬਚਪਨ ਵਿਚ ਹੀ ਨਾਮਧਾਰੀ ਸਿਧਾਂਤਾਂ ਦੇ ਧਾਰਨੀ ਬਣਾ ਦਿੱਤਾ ਸੀ।

ਸੰਤ ਨਿਧਾਨ ਸਿੰਘ ਜੀ ਜ਼ਿੰਦਗੀ ਦੇ ਅਖ਼ੀਰ ਤੱਕ ਨਾਮਧਾਰੀ ਸਾਹਿਤ ਦੀ ਰਚਨਾ ਅਤੇ ਨਾਮਧਾਰੀ ਇਤਿਹਾਸ ਦੀ ਸੰਭਾਲ ਵਿੱਚ ਜੁਟੇ ਰਹੇ ਅਤੇ ਲੁਧਿਆਣੇ ਆਪਣੀ ਰਹਾਇਸ਼ਗਾਹ ਵਿਖੇ ਉਹ ੧੫ ਅਕਤੂਬਰ ੧੯੫੬ ਈਸਵੀ ਨੂੰ ਰਾਤ ਦੇਰ ਤਕ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਲਈ ਭੂਮਿਕਾ ਲੇਖ ਲਿਖਦੇ ਰਹੇ ਅਤੇ ੧੬ ਅਕਤੂਬਰ ੧੯੫੬ ਈ: ਨੂੰ ਸਾਢੇ ਨੌਂ ਵਜੇ ਸਵੇਰੇ ਲੁਧਿਆਣੇ ਵਿੱਚ ਸਰੀਰ ਤਿਆਗ ਗਏ। ਉਹਨਾਂ ਨੇ ਸਾਰੀ ਉਮਰ ਦੇਸ਼ ਅਤੇ ਪੰਥ ਦੀ ਸੇਵਾ ਨਿਰਲੋਭ ਅਤੇ ਨਿਰਲਾਲਚ ਹੋ ਕੇ ਕੀਤੀ। ਉਸ ਕਾਰਨ ਜ਼ਰੂਰੀ ਸੀ ਕਿ ਸਾਰਾ ਸਮਾਂ ਏਧਰ ਲਾਉਣ ਕਾਰਨ, ਘਰ ਦੀ ਪ੍ਰਵਾਰ ਦੀ ਪਾਲਣਾ ਕਰਨ ਲਈ ਸਿਰ ਕਰਜਾ ਚੜ੍ਹਨਾ ਜ਼ਰੂਰੀ ਸੀ। ਉਹਨਾਂ ਦੇ ਚੜ੍ਹਾਈ ਕਰਨ ਤੋਂ ਬਾਅਦ ਜਦੋਂ ਸਤਿਗੁਰੂ ਜਗਜੀਤ ਗੁਰਗੱਦੀ 'ਤੇ ਬਿਰਾਜਮਾਨ ਹੋਏ ਤਾਂ ਉਹਨਾਂ ਨੇ ਇਹ ਸਾਰਾ ਕਰਜਾ ਆਪ ਚੁਕਾਇਆ। ਇਸ ਪ੍ਰਕਾਰ ਇਕ ਯੁੱਗ ਖ਼ਤਮ ਹੋ ਗਿਆ ਅਤੇ ਪੰਥ ਇਕ ਈਮਾਨੰਦਾਰ, ਸਿਰੜੀ ਤੇ ਸਿਦਕ ਦਿਲੀ

ਵਾਲੇ ਵਿਦਵਾਨ, ਫਰੀਡਮ ਫਾਈਟਰ ਤੇ ਜੱਥੇਦਾਰ ਤੋਂ ਵਿਰਵਾ ਹੋ ਗਿਆ।

**ਦੇਵਿੰਦਰ ਸਿੰਘ ਗਿੱਲ**
ਪਿੰਡ – ਜੀਆ ਨੱਥਾ
ਡਾਕਖ਼ਾਨਾ– ਖੁੱਡਾ–੧੪੪੩੦੫
ਜ਼ਿਲ੍ਹਾ– ਹੁਸ਼ਿਆਰਪੁਰ (ਪੰ.)

# ਅੰਤਿਕਾ

## ਸੰਤ ਨਿਧਾਨ ਸਿੰਘ ਆਲਿਮ ਜੀ ਦੀਆਂ ਰਚਨਾਵਾਂ ਦੀ ਲਿਸਟ :

ਸੰਤ ਨਿਧਾਨ ਸਿੰਘ ਜੀ ਨੇ ਆਪਣੇ ਜੀਵਨ ਦੌਰਾਨ ਪੁਸਤਕਾਂ ਤੋਂ ਬਿਨਾਂ ਅਨੇਕ ਲੇਖਾਂ ਅਤੇ ਕਵਿਤਾਵਾਂ ਦੀ ਰਚਨਾ ਕੀਤੀ ਸੀ ਜੋ ਉਹਨਾਂ ਵਿੱਚੋਂ ਕਾਫ਼ੀ ਰਚਨਾਵਾਂ ਹਨੇਰੇ ਦੀ ਬੁੱਕਲ ਵਿਚ ਗੁਆਚ ਚੁੱਕੀਆਂ ਹਨ। ਸ੍ਰੀ ਸਤਿਗੁਰੂ ਜੀ ਅਪਾਰ ਕਿਰਪਾ ਕਰ ਰਹੇ ਹਨ, ਆਲਿਮ ਜੀ ਅਤੇ ਹੋਰ ਲਿਖਾਰੀਆਂ ਦੀਆਂ ਅਲੋਪ ਹੋ ਰਹੀਆਂ ਕੁਝ ਲਿਖਤਾਂ, ਪੁਸਤਕਾਂ ਨੂੰ ਮੁੜ ਪ੍ਰਕਾਸ਼ਤ ਕਰਵਾਇਆ ਹੈ, ਬਾਕੀਆਂ ਨੂੰ ਪ੍ਰਕਾਸ਼ਤ ਕਰਵਾ ਰਹੇ ਹਨ। ਉਹਨਾਂ ਦੀਆਂ ਕੁਝ ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ :—

### (ੳ) ਪੁਸਤਕਾਂ

| | ਪੁਸਤਕ ਦਾ ਨਾਮ | ਸਫ਼ੇ | ਪ੍ਰਕਾਸ਼ਕ |
|---|---|---|---|
| 1. | ਜੁਗ ਪਲਟਾਊ ਸਤਿਗੁਰੂ | ੨੭੮ | ਨਾਮਧਾਰੀ ਸਭਾ, ਦਿੱਲੀ |
| 2. | ਗੁਰ ਪਦ ਪ੍ਰਕਾਸ਼ (੩ ਹਿੱਸੇ) | ੩੪੪ | ਨਾਮਧਾਰੀ ਦਰਬਾਰ |
| 3. | ਸਿਖ ਧਰਮ ਤੇ ਮਾਸ | ੧੫੦ | ਨਾਮਧਾਰੀ ਦਰਬਾਰ |
| 4. | ਰੂਹਾਨੀ ਟੈਲੀਫੋਨ | | |
| 5. | ਸੂਤਰ ਦਰਸ਼ਨ | | ਸਤਿਜੁਗ, ਸ੍ਰੀ ਭੈਣੀ ਸਾਹਿਬ |
| 6. | ਸਾਕਾ ਨਨਕਾਣਾ ਸਾਹਿਬ | | |
| 7. | ਨਾਮਧਾਰੀ ਸਿਧਾਂਤ ਪ੍ਰਦਰਸ਼ਨ | | |

### (ਅ) ਸਾਹਿਤਕ ਤੇ ਇਤਿਹਾਸਕ ਲੇਖ

1. ਗੁਰੂ ਬਾਲਕ ਸਿੰਘ ਜੀ— ਅਤਿਅੰਤ ਲੋੜੀ ਦਾ ਨਿਰਨਾ
   —ਸਤਿਜੁਗ ਦਾ ਬਸੰਤ ਅੰਕ ਸੰਮਤ ੧੯੯੮
2. ਯਾਰਵਾਂ ਜਾਮਾ
3. ਮਾਲਾ ਦੀ ਮਹਾਨਤਾ —ਸਤਿਜੁਗ ਦਾ ਹਫ਼ਤਾਵਾਰੀ ਅੰਕ ੨ ਕੱਤਕ

੧੯੯੭ ਬਿ:

4. ਬਾਬਾ ਬੋਂਕਾ ਜੀ —ਸਤਿਜੁਗ ਅਖ਼ਬਾਰ ਸੰਤ ਅੰਕ, ਭਾਗ—੨

੧੯੯੬ ਬਿ:

5. ਸਾਈਂ ਜਵਾਹਰ ਜੀ

6. ਭਾਈ ਧਨੀ ਰਾਮ ਜੀ ਜੈਦਾ ,,

7. ਭਾਈ ਰਾਮ ਸਹਾਇ ਜੀ

8. ਸ੍ਰੀ ਬਾਬਾ ਸੰਗਤਾ ਜੀ ,,

9. ਬਾਬਾ ਕਾਹਨ ਸਿੰਘ ਜੀ ,,

10. ਬਾਬਾ ਜਮੀਤ ਸਿੰਘ ਜੀ ਕਾਹਨਾ

11. ਸ੍ਰੀ ਬਾਬਾ ਠਾਕੁਰ ਜੀ "ਮੁਹਾਵਾ"

12. ਸੰਤ ਮਹਾਂ ਸਿੰਘ ਜੀ ਖਾਨਾ

13. ਸ੍ਰੀ ਮਾਤਾ ਫਤਹਿ ਕੌਰ ਜੀ

14. ਮਹਾਰਾਜ ਗੁਰਦਿਆਲ ਸਿੰਘ ਜੀ ,,

15. ਬਾਬਾ ਧਿਆਨ ਸਿੰਘ ਜੀ ਲਾਹੌਰ ,,

16. ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲੇ

17. ਸੰਤ ਲਾਲ ਸਿੰਘ ਜੀ ਭੂਰੇ ਗਿਲ —ਸੰਤ ਅੰਕ ਭਾਗ —੨, ਸੰਮਤ ੧੯੯੬

18. ਸਤਿਗੁਰੂ ਰਾਮ ਸਿੰਘ ਜੀ ਤੇ ਉਹਨਾਂ ਦੀ ਕੂਕਾ ਲਹਿਰ

—ਸਤਿਜੁਗ ਦਾ ਬਸੰਤ ਅੰਕ ਸੰਮਤ ੨੦੧੧

19. ਨਾਮਧਾਰੀ ਮੇਨ ਲਾਈਨ ,,

20. ਸਾਡਾ ਸ਼ਹੀਦੀ ਸਾਤਾ —ਸਤਿਜੁਗ ਦਾ ਮਾਘ ਫੱਗਣ ੨੦੧੦ ਦਾ ਬਸੰਤ ਅੰਕ ਤੇ ਪਾਠ ਅੰਕ

21. ਸਿੱਖ ਇਤਿਹਾਸ ਦਾ ਸ਼ਾਨਦਾਰ ਵਰਕਾ ,,

22. ਨਾ ਪੂਰਾ ਹੋਣ ਵਾਲਾ ਘਾਟਾ ,,

23. ਨਾਮਧਾਰੀ ਸਿੱਖ ਅਤੇ ਆਜ਼ਾਦੀ ਦੀ ਜੰਗ —ਬਸੰਤ ਅੰਕ ਸੰਮਤ ੨੦੧੨

24. ਆਜ਼ਾਦੀ ਦੀ ਕੂਕ —ਸਤਿਜੁਗ ਦਾ ਬਸੰਤ ਅੰਕ ੧੯੯੩ ਈਸਵੀ





ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ੩੦ ਸਤੰਬਰ ੧੯੯੮ ਨੂੰ ਟਿੱਕਾ ਤਿਰਲੋਚਨ ਸਿੰਘ ਪੁੱਤਰ ਸਵਰਗੀ ਸੰਤ ਨਿਧਾਨ ਸਿੰਘ ਆਲਿਮ ਦੇ ਘਰ ਚਰਨ ਪਾ ਕੇ ਸਮੁੱਚੇ ਪ੍ਰਵਾਰ ਨੂੰ ਖ਼ੁਸ਼ੀਆਂ ਬਖ਼ਸ਼ੀਆਂ।



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ੩੦ ਸਤੰਬਰ ੧੯੯੮ ਨੂੰ ਟਿੱਕਾ-ਤਿਰਲੋਚਨ ਸਿੰਘ ਜੀ ਦੇ ਪੋਤ ਦਾਮਾਦ ਸਰਦਾਰ ਕੁਲਵੰਤ ਸਿੰਘ ਗਿਲ ਜੀ ਸਟੇਸ਼ਨ ਕਮਾਂਡਰ ਦੇ ਘਰ ਚਰਨ ਪਾ ਕੇ ਉਹਨਾਂ ਨੂੰ ਖ਼ੁਸ਼ੀਆਂ ਬਖ਼ਸ਼ੀਆਂ